# ਮੇਰੇ ਇਤਿਹਾਸਕ ਲੈਕਚਰ



ਸੋਹਣ ਸਿੰਘ 'ਸੀਤਲ'




ESTD. 1940

ਲਾਹੌਰ ਬੁੱਕ ਸ਼ਾਪ

2-ਲਾਜਪਤ ਰਾਏ ਮਾਰਕਿਟ, ਲੁਧਿਆਣਾ

**MERE ITEHASIK LECTURE**

*by*

***Sohan Singh Seetal***



ਪਹਿਲੀ ਵਾਰ : 1980

ਦੂਜੀ ਵਾਰ : 2005

*ਮੁੱਲ* : *80/- ਰੁਪਏ*

*ਪ੍ਰਕਾਸ਼ਕ* : *ਤੇਜਿੰਦਰ ਬੀਰ ਸਿੰਘ,*
*ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।*
Ph. : 2740738, 5540738

FAX—91-161-2740738

E-Mail:-lahorebookshop40@Rediffmail.com

*ਲੇਜ਼ਰ ਸੈਟਿੰਗ* : *ਲਿਟਲ ਗ੍ਰਾਫ਼ਿਕਸ, ਜਲੰਧਰ।*

Printed in India

*ਛਾਪਕ* : *ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।*

# ਤਤਕਰਾ

# ਮੁਖ ਬੰਦ

ਗਿਆਰਾਂ ਮਾਰਚ, ੧੯੭੭ ਈ. ਨੂੰ ਸ਼ਾਮ ਦੇ ਸੱਤ ਵਜੇ ਮੈਂ ਆਪਣੇ ਢਾਡੀ ਜੱਥੇ ਸਮੇਤ ਲੰਡਨ ਦੇ ਹੀਥਰੋ ਹਵਾਈ ਅੱਡੇ ਉਤੇ ਜਾ ਉਤਰਿਆ। ਇਹ ਮੇਰੀ ਦੂਸਰੀ ਪਰਦੇਸ ਯਾਤਰਾ ਸੀ।

ਪਹਿਲੀ ਯਾਤਰਾ ੧੯੬੦ ਈ. ਵਿੱਚ ਪੂਰਬ ਦੀ ਸੀ। ਮੇਰਾ ਢਾਡੀ ਜੱਥਾ ਓਦੋਂ ਵੀ ਮੇਰੇ ਨਾਲ ਸੀ। ਪਹਿਲੀ ਮਾਰਚ ਨੂੰ ਸਮੁੰਦਰੀ ਜਹਾਜ਼ ਰਾਹੀਂ ਅਸੀਂ ਕਲਕੱਤੇ ਤੋਂ ਚੱਲੇ, ਦੋ ਦਿਨ ਰਸਤੇ ਵਿੱਚ ਬਰ੍ਹਮਾ ਦੀ ਰਾਜਧਾਨੀ ਰੰਗੂਨ ਦੀ ਸੈਰ ਕੀਤੀ ਤੇ ਗਿਆਰਾਂ ਮਾਰਚ ਸਵੇਰੇ ਪੀਨਾਂਗ ਜਾ ਉਤਰੇ। ਓਸੇ ਸ਼ਾਮ ਨੂੰ ਪੀਨਾਂਗ ਦੇ ਗੁਰਦੁਆਰੇ ਵਿੱਚ ਪਹਿਲਾ ਕੀਰਤਨ ਕੀਤਾ। ਓਥੋਂ ਚੱਲ ਕੇ ਤੈਪਿੰਗ, ਈਪੂ ਤੇ ਫਿਰ ਮਲਾਇਆ ਦੀ ਰਾਜਧਾਨੀ ਕੁਆਲਾਲੰਪਰ ਜਾ ਪੁੱਜੇ। ਇਹ ਯਾਤਰਾ ਚਾਰ ਮਹੀਨੇ, ਤੇਰ੍ਹਾਂ ਦਿਨ ਦੀ ਸੀ। ਇਸ ਵਿੱਚੋਂ ਨੌਂ ਦਿਨ ਥਾਈਲੈਂਡ ਦੀ ਰਾਜਧਾਨੀ ਬੰਕੌਕ ਦੇ ਗੁਰਦੁਆਰੇ ਕੀਰਤਨ ਕੀਤਾ, ਸੋਲ੍ਹਾਂ-ਸਤਾਰਾਂ ਦਿਨ ਸਿੰਘਾਪੁਰ ਤੇ ਬਾਕੀ ਸਮਾਂ ਮਲਾਇਆ ਦੇ ਵੱਖ-ਵੱਖ ਸ਼ਹਿਰਾਂ ਵਿੱਚ ਗੁਜ਼ਾਰਿਆ। ਤੇਰ੍ਹਾਂ ਜੁਲਾਈ ਨੂੰ ਵਾਪਸ ਮਦਰਾਸ ਆ ਉਤਰੇ। ਇਸ ਯਾਤਰਾ ਦਾ ਵਿਸਥਾਰ ਪੂਰਬਕ ਵੇਰਵਾ ਨਾਵਲ 'ਕਾਲੇ ਪਰਛਾਵੇਂ' ਵਿੱਚ ਦਰਜ ਹੈ।

ਇੰਗਲੈਂਡ ਵਾਸਤੇ ਅਸੀਂ ਗਿਆਰਾਂ ਅਪ੍ਰੈਲ, ੧੯੭੭ ਈ. ਨੂੰ ਸਵੇਰੇ ਸਵਾ ਸੱਤ ਵਜੇ ਦਿੱਲੀ ਤੋਂ ਚੱਲੇ ਤੇ ਸੋਲ੍ਹਾਂ ਘੰਟੇ ਵਿੱਚ ਲੰਡਨ ਪੁੱਜ ਗਏ। ਉਸ ਵੇਲੇ ਓਥੇ ਸ਼ਾਮ ਦੇ ਸੱਤ-ਸਾਢੇ ਸੱਤ ਵਜੇ ਦਾ ਸਮਾਂ ਸੀ। ਇੰਗਲੈਂਡ ਦਾ ਵਕਤ ਸਾਡੇ ਨਾਲੋਂ ਚਾਰ-ਸਾਢੇ ਚਾਰ ਘੰਟੇ ਪਿੱਛੇ ਹੈ।

ਸਾਨੂੰ 'ਗੁਰ ਨਾਨਕ ਸਿੱਖ ਟੈਂਪਲ' ਵੁਲਵਰਹੈਂਪਟਨ Wolverhampton ਵਾਲਿਆਂ ਨੇ ਬੁਲਾਇਆ ਸੀ। ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਕਰਨੈਲ ਸਿੰਘ ਗਿੱਲ, ਜੈਨਰਲ ਸਕੱਤਰ ਸ. ਅਵਤਾਰ ਸਿੰਘ ਹੇਅਰ, ਸ. ਸ਼ੰਕਰ ਸਿੰਘ ਚਾਹਲ, ਤੇ ਕਮੇਟੀ ਦੇ ਕੁਝ ਹੋਰ ਸਿਰਕਰਦਾ ਮੈਂਬਰ ਵੀ ਸਾਡੇ ਸਵਾਗਤ ਵਾਸਤੇ ਆਏ ਹੋਏ ਸਨ। 'ਸਾਹਿਤ ਸਭਾ ਲੰਡਨ' ਦੇ ਬਹੁਤ ਸਾਰੇ ਮੈਂਬਰ ਵੀ ਉਹਨਾਂ ਦੇ ਨਾਲ ਸੁਸ਼ੋਭਤ ਸਨ। ਸਾਰੇ ਸੱਜਣ ਬੜੇ ਪਿਆਰ ਨਾਲ ਮਿਲੇ। ਰਾਤੋ-ਰਾਤ ਅਸੀਂ ਕਾਰਾਂ ਰਾਹੀਂ ਵੁਲਵਰਹੈਂਪਟਨ ਜਾ ਪੁੱਜੇ। ਉਸ ਰਾਤ ਦਾ ਬਾਕੀ ਹਿੱਸਾ ਅਸਾਂ ਸ. ਅਵਤਾਰ ਸਿੰਘ ਦੇ ਮਕਾਨ ਉੱਤੇ ਗੁਜ਼ਾਰਿਆ। ਅਗਲੇ ਦਿਨ ਅਸੀਂ ਸ. ਸਰਵਣ ਸਿੰਘ ਦੇ ਮਕਾਨ 'ਤੇ ਜਾ ਪੁੱਜੇ, ਜਿੱਥੇ ਸਾਡੀ ਰਿਹਾਇਸ਼ ਦਾ ਪ੍ਰਬੰਧ ਕੀਤਾ ਹੋਇਆ ਸੀ।

ਇਸ ਯਾਤਰਾ ਵਿੱਚ ਸਭ ਤੋਂ ਵਧੇਰੇ ਦਿਨ ਅਸੀਂ ਵੁਲਵਰਹੈਂਪਟਨ ਹੀ ਰਹੇ। ਉਹਨਾਂ ਲੋਕਾਂ ਨਾਲ ਸਾਡਾ ਏਨਾ ਮੋਹ ਪੈ ਗਿਆ, ਜਿਵੇਂ ਉਹ ਕਈ ਸਾਲਾਂ ਤੋਂ ਸਾਡੇ ਆਪਣੇ ਹੁੰਦੇ ਹਨ। ਕੁਝ ਸੱਜਣਾਂ ਨਾਲ ਤਾਂ ਪਰਿਵਾਰ ਦੇ ਜੀਆਂ ਵਰਗੇ ਸੰਬੰਧ ਬਣ ਗਏ ਤੇ ਸਭ ਤੋਂ ਵਧੇਰੇ ਕੀਰਤਨ ਵੀ ਅਸਾਂ ਓਥੇ ਹੀ ਕੀਤੇ, ਲਗਾਤਾਰ ਤਿੰਨ ਹਫ਼ਤੇ।

ਪਹਿਲਾ ਕੀਰਤਨ ਇੰਗਲੈਂਡ ਵਿੱਚ ਅਸਾਂ ੧੨ ਅਪ੍ਰੈਲ ਨੂੰ ਗੁਰੂ ਨਾਨਕ ਸਿੱਖ ਟੈਂਪਲ, ਵੁਲਵਰਹੈਂਪਟਨ ਵਿੱਚ ਕੀਤਾ ਤੇ ਆਖ਼ਰੀ ਕੀਰਤਨ ੨੭ ਜੁਲਾਈ ਨੂੰ ਗੁਰਦਵਾਰਾ ਸਿੰਘ ਸਭਾ ਸਾਊਥਲ Southal ਵਿੱਚ। ਅਗਲੇ ਦਿਨ ਮੈਂ ਤੇ ਮੇਰੀ ਧਰਮ ਪਤਨੀ (ਸਰਦਾਰਨੀ ਕਰਤਾਰ ਕੌਰ) ਕੈਨੇਡਾ ਨੂੰ ਤੁਰ ਗਏ ਤੇ ਮੇਰੇ ਢਾਡੀ ਜੱਥੇ ਦੇ ਸਾਥੀ ਵਾਪਸ ਭਾਰਤ ਪਰਤ ਆਏ।

੨੭ ਜੁਲਾਈ ਨੂੰ ਸਟੇਜ ਉੱਤੇ ਦੱਸ ਦਿੱਤਾ ਕਿ ਮੈਂ ਹੁਣ ਕੈਨੇਡਾ ਆਪਣੇ ਬੱਚਿਆਂ ਕੋਲ ਜਾ ਰਿਹਾ ਹਾਂ ਤੇ ਮੇਰੇ ਸਾਥੀ ਵਾਪਸ ਦੇਸ ਜਾ ਰਹੇ ਹਨ। ਅਰਦਾਸ ਤੋਂ ਪਿੱਛੋਂ, ਬੈੱਡਫ਼ੋਰਡ Bedford ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਚਰਨ ਸਿੰਘ ਬਿਲਗਾ ਉਚੇਚੇ ਮਿਲੇ। ਉਹਨਾਂ ਜ਼ੋਰ ਦੇ ਕੇ ਮੈਥੋਂ ਬਚਨ ਲੈ ਲਿਆ ਕਿ ਕੈਨੇਡਾ ਤੋਂ ਵਾਪਸੀ ਸਮੇਂ ਮੈਂ ਕੁਝ ਦਿਨ ਉਹਨਾਂ ਕੋਲ ਜ਼ਰੂਰ ਠਹਿਰਾਂ। ਇਸ ਤੋਂ ਪਹਿਲਾਂ ਸ. ਹੋਸ਼ਿਆਰ ਸਿੰਘ ਸਾਊਥੈਂਪਟਨ ਤੇ ਸ. ਕੇਵਲ ਸਿੰਘ ਸਮੈਦਿਕ ਵਾਲਿਆਂ ਦੀ ਵੀ ਮੰਗ ਸੀ ਕਿ ਵਾਪਸੀ ਸਮੇਂ ਮੈਂ ਘੱਟ ਤੋਂ ਘੱਟ ਇਕ ਹਫ਼ਤਾ ਉਹਨਾਂ ਕੋਲ ਜ਼ਰੂਰ ਠਹਿਰਾਂ। ਸਾਊਥਾਲ ਹੀ ਸ. ਅਵਤਾਰ ਸਿੰਘ ਤੱਖਰ ਗਰੇਵਜ਼ੈਂਡ Gravesend ਵਾਲੇ ਮਿਲ ਪਏ। ਉਹ ਡਾਢੇ ਮਾਣ ਤਾਣ ਵਾਲੇ ਸੱਜਣ ਹਨ ਤੇ ਮੇਰੇ ਰਿਸ਼ਤੇਦਾਰ ਵੀ। ਉਹ ਆਪਣੀ ਕਹੀ ਮਨਾ ਕੇ ਛੱਡਦੇ ਹਨ। ਸੋ ਮੈਂ ਵਾਹਦਾ ਕਰ ਲਿਆ ਕਿ ਵਾਪਸੀ ਉੱਤੇ ਇਕ ਮਹੀਨਾ ਇੰਗਲੈਂਡ ਜ਼ਰੂਰ ਠਹਿਰਾਂਗਾ।

ਨੌਂ ਜੁਲਾਈ ਨੂੰ ਸਰਦਾਰਨੀ ਕਰਤਾਰ ਕੌਰ ਜੀ (ਮੇਰੀ ਧਰਮ ਪਤਨੀ) ਮੇਰੇ ਪਾਸ ਲੰਡਨ ਪੁੱਜ ਗਏ ਸਨ। ੨੮ ਜੁਲਾਈ ਸ਼ਾਮ ਨੂੰ ਸਾਢੇ ਚਾਰ ਵਜੇ ਅਸੀਂ ਲੰਡਨ ਤੋਂ ਚੱਲੇ ਤੇ ਸਾਢੇ ਸੱਤ ਘੰਟੇ ਵਿੱਚ ਹਵਾਈ ਜਹਾਜ਼ ਟਰਾਂਟੋ Toronto ਜਾ ਪੁੱਜਾ। ਇਹ ਪੂਰਬੀ ਕੈਨੇਡਾ ਦਾ ਇਕ ਪੁਰਾਣਾ ਸ਼ਹਿਰ ਹੈ।

ਟਰਾਂਟੋ ਸਾਡੀ ਵੱਡੀ ਪੋਤਰੀ ਹੈ ਬੀਬੀ ਗੁਰਿੰਦਰ ਕੌਰ। ਅੱਗੇ ਹਵਾਈ ਅੱਡੇ ਉੱਤੇ ਉਹ ਸਾਰਾ ਪਰਿਵਾਰ ਆਇਆ ਹੋਇਆ ਸੀ। ਏਥੋਂ ਤੱਕ ਕਿ ਬੀਬੀ ਦਾ ਕਾਕਾ (ਜੋ ਉਸ ਵੇਲੇ ਸਭੋ ਚੌਦਾਂ ਦਿਨ ਦਾ ਸੀ) ਵੀ ਸਾਨੂੰ 'ਜੀ ਆਇਆਂ' ਨੂੰ ਕਹਿਣ ਵਾਸਤੇ ਹਾਜ਼ਰ ਸੀ। ਸਾਰੇ ਪਰਿਵਾਰ ਨੂੰ ਗਲ ਲੱਗ ਕੇ ਮਿਲੇ ਤੇ ਫਿਰ ਕਾਕੇ ਨੂੰ ਵਾਰੀ-ਵਾਰੀ ਚੁੱਕਿਆ। ਓਥੇ ਅਸੀਂ ਇਕ ਹਫ਼ਤਾ ਰਹੇ। ਟਰਾਂਟੋ ਕਾਫ਼ੀ ਪੁਰਾਣਾ ਸ਼ਹਿਰ ਹੈ, ਇਕ ਬਹੁਤ ਵੱਡੀ ਝੀਲ ਦੇ ਕਿਨਾਰੇ ਉੱਤੇ। ਦੋ ਦਿਨ ਕਾਰ ਉੱਤੇ ਘੁੰਮ ਕੇ ਸਾਰਾ ਸ਼ਹਿਰ ਵੇਖਿਆ। ਇਕ ਦਿਨ ਓਥੋਂ ਦਾ ਪ੍ਰਸਿੱਧ ਸੀ.ਐਨ. ਟਾਵਰ (C.N. Canadian National) ਉੱਪਰ ਚੜ੍ਹ ਕੇ ਵੇਖਿਆ। ਇਸ ਵੇਲੇ ਇਹ ਦੁਨੀਆਂ ਭਰ ਵਿੱਚੋਂ ਉੱਚਾ ਟਾਵਰ (ਮੁਨਾਰਾ) ਹੈ। ਉੱਚਾਈ ਵਿੱਚ ਦੂਸਰਾ ਅਸਥਾਨ ਮਾਸਕੋ ਦੇ ਟਾਵਰ ਦਾ ਹੈ।

੩੦ ਜੁਲਾਈ ਨੂੰ ਅਸੀਂ ਸੰਸਾਰ ਪ੍ਰਸਿੱਧ ਨਿਆਗਰਾਫਾਲ ਵੇਖਣ ਗਏ। ਉਹ ਟਰਾਂਟੋ ਤੋਂ ਤਕਰੀਬਨ ੮੦ ਮੀਲ ਦੂਰ ਹੈ। ਸਵੇਰੇ ਦਸ ਵਜੇ ਘਰੋਂ ਤੁਰੇ ਤੇ ਸ਼ਾਮ ਨੂੰ ਸਾਢੇ ਛੇ ਵਜੇ ਵਾਪਸ ਘਰ ਪਰਤੇ।

੩ ਅਗਸਤ ਨੂੰ ਪਿਛਲੇ ਪਹਿਰ ਢਾਈ ਵਜੇ ਟਰਾਂਟੋ ਤੋਂ ਚੱਲੇ ਤੇ ਚਾਰ ਘੰਟੇ ਦੀ ਉਡਾਨ ਪਿੱਛੋਂ ਕੈਲਗਰੀ Calgary ਜਾ ਉਤਰੇ। ਅੱਗੇ ਹਵਾਈ ਅੱਡੇ ਉੱਤੇ ਸਾਰਾ ਪਰਿਵਾਰ ਪੁੱਜਾ ਹੋਇਆ ਸੀ। ਸਾਡਾ ਛੋਟਾ ਲੜਕਾ ਡਾ. ਰਘਬੀਰ ਸਿੰਘ ਸੀਤਲ ਤੇ ਉਸ ਤੋਂ ਵੱਡੇ ਲੜਕੇ ਸੁਰਜੀਤ ਸਿੰਘ ਦੇ ਤਿੰਨ ਲੜਕੇ ਕੈਲਗਰੀ ਹਨ। ਡਾਕਟਰ ਦੇ ਘਰੋਂ, ਉਹਦੇ ਤਿੰਨੇ ਬੱਚੇ,

ਸੁਰਜੀਤ ਸਿੰਘ ਦੇ ਤਿੰਨੇ ਜਵਾਨ ਲੜਕੇ, ਤੇ ਦੋ ਪੋਤਰਿਓਂ ਨੋਹਾਂ, ਸਾਰਾ ਪਰਿਵਾਰ ਮਿਲ ਬੈਠੇ, ਤਾਂ ਸਾਡੇ ਵਾਸਤੇ ਓਥੇ ਹੀ ਪੰਜਾਬ ਬਣ ਗਿਆ।

ਪੰਜ ਅਗਸਤ ਨੂੰ ਸਾਰਾ ਸ਼ਹਿਰ ਫਿਰ ਕੇ ਵੇਖਿਆ। ਕੈਲਗਰੀ ੧੯੭੧-੭੨ ਈ. ਵਿੱਚ ਵੱਸਿਆ ਨਵਾਂ ਸ਼ਹਿਰ ਹੈ। ਇਸ ਲਈ ਉਹ ਟਰਾਂਟੋ ਵਾਂਗ ਸੰਘਣਾ ਨਹੀਂ। ਮਕਾਨ ਬਹੁਤ ਖੁੱਲ੍ਹੇ ਹਨ ਤੇ ਵਿੱਚ-ਵਿੱਚ ਥਾਂ ਖ਼ਾਲੀ ਛੱਡੇ ਹੋਏ ਹਨ। ਫਿਰ ਲਿਫ਼ਟ ਰਾਹੀਂ ਕੈਲਗਰੀ ਟਾਵਰ ਉੱਤੇ ਚੜ੍ਹੇ। ਸਾਰਾ ਸ਼ਹਿਰ ਪੈਰਾਂ ਥੱਲੇ ਨਜ਼ਰ ਆ ਰਿਹਾ ਸੀ।

ਸੱਤ ਅਗਸਤ ਨੂੰ ਛੋਟੇ ਪੁੱਤਰ ਤੇ ਪੋਤਰਿਆਂ ਨੇ ਰਲ ਕੇ ਮੇਰਾ ਜਨਮ-ਦਿਨ ਮਨਾਇਆ। ਜ਼ਿੰਦਗੀ ਵਿੱਚ ਪਹਿਲੀ ਵਾਰ। ਨਾ ਮੇਰੇ ਅਨਪੜ੍ਹ ਮਾਪਿਆਂ ਨੂੰ ਖ਼ਿਆਲ ਸੀ ਕਿ ਇਕਲੌਤੇ ਪੁੱਤਰ ਦਾ ਜਨਮ-ਦਿਨ ਵੀ ਮਨਾਉਣਾ ਚਾਹੀਦਾ ਹੈ, ਤੇ ਨਾ ਮੈਂ ਹੀ ਕਦੇ ਇਸ ਬਾਰੇ ਸੋਚਿਆ ਸੀ। ਪਰਿਵਾਰ ਵਿੱਚ ਬੈਠਿਆਂ ਮੈਂ ਕਿਹਾ, "ਲੌ ਭਈ, ਜ਼ਿੰਦਗੀ ਦੀਆਂ ੬੮ ਮੰਜ਼ਿਲਾਂ ਪੂਰੀਆਂ ਕਰਕੇ ਮੈਂ ਅੱਜ ੬੯ਵੀਂ ਸ਼ੁਰੂ ਕਰ ਰਿਹਾ ਹਾਂ।"

ਤੇਰ੍ਹਾਂ ਅਗਸਤ ਨੂੰ ਕੈਲਗਰੀ ਤੋਂ ਹਵਾਈ ਜਹਾਜ਼ ਰਾਹੀਂ ਅਸੀਂ ਦੋਵੇਂ ਵੈਨਕੋਵਰ ਜਾ ਪੁੱਜੇ। ਅੱਗੇ ਸਾਡਾ ਦਵਿਚਲਾ ਲੜਕਾ ਸੁਰਜੀਤ ਸਿੰਘ ਤੇ ਉਹਦੀ ਪਤਨੀ ਕਾਰ ਲੈ ਕੇ ਆਏ ਹੋਏ ਸਨ। ਦੋ ਘੰਟੇ ਵੈਨਕੋਵਰ ਇਕ ਰਿਸ਼ਤੇਦਾਰ ਦੇ ਘਰ ਠਹਿਰ ਕੇ ਅਸੀਂ ਪੋਰਟ ਅਲਬਰਨੀ Port Alberni ਨੂੰ ਤੁਰ ਪਏ। ਸੁਰਜੀਤ ਸਿੰਘ ਦੀ ਰਿਹਾਇਸ਼ ਉਸ ਵੇਲੇ ਪੋਰਟ ਅਲਬਰਨੀ ਸੀ।

ਵੈਨਕੋਵਰ Vancouver ਸ਼ਹਿਰ ਤੋਂ ਥੋੜ੍ਹੀ ਹੀ ਦੂਰ ਅੱਗੇ ਸਮੁੰਦਰ ਦੀ ਚੌੜੀ ਖਾੜੀ ਹੈ, ਜੋ ਵੈਨਕੋਵਰ ਟਾਪੂ ਨੂੰ ਮੁਲਕ ਦੀ ਮੁੱਖ-ਧਰਤੀ ਨਾਲੋਂ ਨਿਖੇੜਦੀ ਹੈ। ਵੈਨਕੋਵਰ ਸ਼ਹਿਰ ਖਾੜੀ ਦੇ ਪੂਰਬੀ ਕੰਢੇ ਉੱਤੇ ਹੈ, ਤੇ ਵੈਨਕੋਵਰ ਟਾਪੂ ਖਾੜੀ ਤੋਂ ਲਹਿੰਦੇ ਪਾਸੇ। ਇਕ ਫੇਅਰੀ (ਸਮੁੰਦਰੀ ਛੋਟਾ ਜਹਾਜ਼) ਰਾਹੀਂ—ਸਣੇ ਕਾਰ—ਸਮੁੰਦਰ ਦੀ ਖਾੜੀ ਪਾਰ ਕਰਕੇ ਅਸੀਂ ਸੜਕ 'ਤੇ ਜਾ ਚੜ੍ਹੇ, ਜੋ ਜੰਗਲ ਤੇ ਛੋਟੀਆਂ-ਛੋਟੀਆਂ ਪਹਾੜੀਆਂ ਵਿੱਚ ਦੀ ਸੱਪ ਵਾਂਗ ਵਲ ਖਾਂਦੀ ਜਾ ਰਹੀ ਹੈ। ਅੱਧੀ ਰਾਤ ਦੇ ਕਰੀਬ ਅਸੀਂ ਪੋਰਟ ਅਲਬਰਨੀ ਘਰ ਜਾ ਪੁੱਜੇ।

ਪੰਦਰਾਂ ਅਗਸਤ ਨੂੰ ਅਸੀਂ ਮੈਕਮਿਲਨ ਪਾਰਕ ਵੇਖਣ ਗਏ। ਪੋਰਟ ਅਲਬਰਨੀ ਤੋਂ ਬਾਰਾਂ ਮੀਲ ਦੂਰ ਸੜਕ ਦੇ ਕਿਨਾਰੇ ਜੰਗਲ ਵਿੱਚ ਪੁਰਾਣੇ ਦਰੱਖ਼ਤ ਖਲੇ ਹਨ। ਸਭ ਤੋਂ ਮੋਟਾ ਦਰੱਖ਼ਤ ਜੋ ਵੇਖਿਆ, ਉਹ ਤਿੰਨ-ਕੁ ਸੌ ਫੁੱਟ ਉੱਚਾ ਤੇ ੩੫-੩੬ ਫੁੱਟ ਲਪੇਟ ਦਾ ਸੀ। ਵੀਹ-ਪੰਝੀ ਫੁੱਟ ਲਪੇਟ ਦੇ ਕਈ ਦਰੱਖ਼ਤ ਖਲੇ ਸਨ। ਕਈਆਂ ਦੀ ਉਮਰ ਅੱਠ ਸੌ ਸਾਲ ਤੋਂ ਵਧੇਰੇ ਸੀ। ਦਰੱਖ਼ਤ ਬਿਲਕੁਲ ਸਿੱਧੇ ਸਨ, ਜਿਨ੍ਹਾਂ ਦੀ ਲੱਕੜੀ ਬੜੀ ਸਖ਼ਤ ਹੈ।

ਏਥੇ ਲੱਕੜੀ ਦਾ ਬਹੁਤ ਵੱਡਾ ਕਾਰਖ਼ਾਨਾ ਹੈ। ਇਕ ਦਿਨ ਉਹ ਵੇਖਣ ਗਏ।

ਏਥੇ ਹੀ, ਸੁਰਜੀਤ ਸਿੰਘ ਦੇ ਘਰ ਤੋਂ ਥੋੜ੍ਹੀ ਦੂਰ ਸ. ਹਰਚੰਦ ਸਿੰਘ ਜੀ ਦਾ ਘਰ ਹੈ। ਉਹਨਾਂ ਦੀ ਵੱਡੀ ਲੜਕੀ ਸਾਡੀ ਪੋਤਰਿਓਂ-ਨੋਂਹ ਹੈ। ਉਹ ਸਾਰਾ ਪਰਿਵਾਰ ਬਹੁਤ ਪਿਆਰ ਵਾਲੇ ਹਨ ਤੇ ਰਿਸ਼ਤੇ ਵਿੱਚ ਬਜ਼ੁਰਗ ਹੋਣ ਦੇ ਨਾਤੇ ਉਹਨਾਂ ਸਾਡਾ ਬਹੁਤ ਆਦਰ ਮਾਣ ਕੀਤਾ।

ਪੋਰਟ ਅਲਬਰਨੀ ਤੋਂ ਕੈਲਗਰੀ ਤਕ ਵਾਪਸੀ ਸਫ਼ਰ ਅਸਾਂ ਕਾਰ ਉੱਤੇ ਕੀਤਾ। ਮੈਂ ਕੈਨੇਡਾ ਦੀ ਧਰਤੀ ਵੇਖਣੀ ਚਾਹੁੰਦਾ ਸਾਂ ਕਿ ਕਿਹੋ ਜਿਹੀ ਹੈ। ਅਸੀਂ ਦੋਵੇਂ ਜੀਅ, ਸੁਰਜੀਤ ਸਿੰਘ, ਉਸ ਦੀ ਪਤਨੀ ਤੇ ਉਹਨਾਂ ਦੀਆਂ ਦੋਵੇਂ ਲੜਕੀਆਂ, ੨੦ ਅਗਸਤ ਨੂੰ ਸਵੇਰੇ ਪੰਜ

ਵਜੇ ਪੋਰਟ ਅਲਬਰਨੀ ਤੋਂ ਚੱਲ ਪਏ। ਕਾਰ ਸੁਰਜੀਤ ਸਿੰਘ ਚਲਾ ਰਿਹਾ ਸੀ। ਪੂਰੇ ਅਠਾਰਾਂ ਘੰਟੇ ਸਫ਼ਰ ਕਰਕੇ ਅਸੀਂ ਰਾਤ ਨੂੰ ਗਿਆਰਾਂ ਵਜੇ ਕੈਲਗਰੀ ਆ ਪੁੱਜੇ। ਇਸ ਅੱਠ-ਨੌਂ ਸੌ ਮੀਲ ਲੰਮੇ ਸਫ਼ਰ ਵਿੱਚ ਪੰਜਾਬ ਵਰਗੀ ਪੱਧਰ ਧਰਤੀ ਕਿਤੇ ਨਜ਼ਰ ਨਾ ਆਈ। ਸਾਰਾ ਰਸਤਾ ਪਹਾੜੀ ਹੈ।

ਕੈਨੇਡਾ ਇਕ ਅਮੀਰ ਮੁਲਕ ਹੈ। ਉਸ ਦੀ ਵਧੇਰੇ ਅਮੀਰੀ ਉਹਦੇ ਜੰਗਲਾਂ ਵਿੱਚ ਹੈ ਤੇ ਅਮੀਰੀ ਦਾ ਦੂਸਰਾ ਭੇਤ ਹੈ ਉਸ ਦੀ ਥੋੜ੍ਹੀ ਆਬਾਦੀ। ਰਕਬੇ ਦੇ ਲਿਹਾਜ਼ ਨਾਲ ਹਿੰਦੁਸਤਾਨ ਨਾਲੋਂ ਕੈਨੇਡਾ ਤਿੰਨ ਗੁਣਾ ਤੋਂ ਵੀ ਵਧੇਰੇ ਹੈ ਤੇ ਆਬਾਦੀ ਸਭ ਢਾਈ ਕਰੋੜ ਦੇ ਅੰਦਰ।

ਰਕਬੇ ਦੇ ਪੱਖੋਂ ਸਭ ਤੋਂ ਵੱਡਾ ਮੁਲਕ ਰੂਸ ਹੈ। ਦੂਸਰੀ ਥਾਂ ਕੈਨੇਡਾ ਦੀ ਹੈ। ਚੀਨ ਦਾ ਤੀਸਰਾ, ਯੂਨਾਈਟਿਡ ਸਟੇਟਸ ਅਮਰੀਕਾ ਦਾ ਚੌਥਾ, ਬਰਾਜ਼ੀਲ ਦਾ ਪੰਜਵਾਂ, ਆਸਟਰੇਲੀਆ ਦਾ ਛੇਵਾਂ ਤੇ ਭਾਰਤ ਦਾ ਸੱਤਵਾਂ ਦਰਜਾ ਹੈ, ਪਰ ਵੱਸੋਂ ਦੇ ਪੱਖੋਂ ਭਾਰਤ ਦਾ ਦੂਸਰਾ ਥਾਂ ਹੈ। ਸਭ ਤੋਂ ਵਧੇਰੇ ਆਬਾਦੀ ਚੀਨ ਦੀ ਹੈ।

੨੪ ਅਗਸਤ ਨੂੰ ਰਾਤ ਦੇ ਦਸ ਵਜੇ ਸਾਡੇ ਪੋਤਰੇ (ਸੁਰਜੀਤ ਦੇ ਵੱਡੇ ਪੁੱਤਰ) ਚਰਨਜੀਤ ਸਿੰਘ ਦੇ ਘਰ ਲੜਕਾ ਹੋਇਆ। ਉਸ ਦੇ ਆਉਣ ਨਾਲ ਅਸੀਂ ਪੜਦਾਦਾ-ਪੜਦਾਦੀ ਬਣ ਗਏ। ਕੈਨੇਡਾ ਦੇ ਕਾਨੂੰਨ ਅਨੁਸਾਰ ਹਰ ਬੱਚੇ ਦਾ ਜਨਮ ਹਸਪਤਾਲ ਵਿੱਚ ਹੋਣਾ ਜ਼ਰੂਰੀ ਹੈ। ਅਗਲੇ ਦਿਨ ਸ਼ਾਮ ਨੂੰ ਅਸੀਂ ਸਾਰਾ ਪਰਿਵਾਰ ਕਾਕੇ ਨੂੰ ਵੇਖਣ ਗਏ। ਦੋਵੇਂ ਮਾਂ-ਪੁੱਤ ਠੀਕ-ਠਾਕ ਸਨ। ਜਿੰਨੀ ਸੰਭਾਲ ਬੱਚੇ ਤੇ ਜੱਚਾ ਦੀ ਕੈਨੇਡਾ ਵਿੱਚ ਕੀਤੀ ਜਾਂਦੀ ਹੈ, ਅਸੀਂ ਸੋਚ ਵੀ ਨਹੀਂ ਸਕਦੇ। ਬੱਚੇ ਤੇ ਬੀਬੀ ਦੀ ਸਿਹਤ ਠੀਕ ਸੀ, ਇਸ ਵਾਸਤੇ ੩੦ ਅਗਸਤ ਨੂੰ ਹੀ ਉਹਨਾਂ ਨੂੰ ਹਸਪਤਾਲ ਤੋਂ ਛੁੱਟੀ ਮਿਲ ਗਈ ਤੇ ਉਹ ਸਵੇਰੇ ਦਸ ਵਜੇ ਘਰ ਆ ਗਏ। ਫਿਰ ਅਸਾਂ ਕਾਕੇ ਨੂੰ ਗੋਦੀ ਵਿੱਚ ਲੈ ਕੇ ਵੇਖਿਆ।

ਓਸੇ ਸ਼ਾਮ ਅਸੀਂ ਕੈਲਗਰੀ ਤੋਂ ਲੰਡਨ ਨੂੰ ਰਵਾਨਾ ਹੋ ਗਏ। ਕੈਲਗਰੀ ਤੋਂ ਜਹਾਜ਼ ਰਾਤ ਨੌਂ ਵਜੇ ਉੱਡਿਆ ਤੇ ੩੧ ਅਗਸਤ ਨੂੰ ਸਵੇਰੇ ਲੰਡਨ ਆ ਉਤਰਿਆ। ਅੱਗੇ ਸ. ਸਵਰਨ ਸਿੰਘ ਸਿੱਧੂ ਤੇ ਕੁਝ ਹੋਰ ਸੱਜਣ ਹਵਾਈ ਅੱਡੇ ਉੱਤੇ ਆਏ ਹੋਏ ਸਨ। ਦੋ ਦਿਨ ਅਸੀਂ ਉਹਨਾਂ ਦੇ ਘਰ ਰਹੇ। ਉਸ ਸਾਰੇ ਪਰਿਵਾਰ ਨਾਲ ਸਾਡਾ ਆਪਣੇ ਪਰਿਵਾਰ ਵਾਂਗ ਮੋਹ ਹੈ।

ਤੀਸਰੇ ਦਿਨ ਬੈੱਡਫ਼ੋਰਡ ਦੇ ਪ੍ਰਧਾਨ ਸਾਹਿਬ ਆ ਗਏ ਤੇ ਅਸੀਂ ਦੋਵੇਂ ਓਥੇ ਚਲੇ ਗਏ। ਪਹਿਲਾ ਹਫ਼ਤਾ ਮੈਂ ਓਥੇ ਲੈਕਚਰ ਦਿੱਤੇ।

ਲੈਕਚਰਾਂ ਦੀ ਗੱਲ ਕਰਨ ਤੋਂ ਪਹਿਲਾਂ ਮੈਂ ਇੰਗਲੈਂਡ ਵਿੱਚ ਕੁਝ ਵੇਖੀਆਂ ਥਾਂਵਾਂ ਦਾ ਜ਼ਿਕਰ ਕਰ ਲਵਾਂ।

ਇਕ ਦਿਨ ਵੁਲਵਰਹੈਂਪਟਨ ਗੁਰਦੁਆਰੇ ਦੇ ਦਫ਼ਤਰ ਵਿੱਚ ਕਮੇਟੀ ਦੇ ਮੈਂਬਰਾਂ ਨਾਲ ਬੈਠੇ ਸਾਂ। ਇਕ ਸੱਜਣ ਨੇ ਰਾਇ ਦਿੱਤੀ, "ਇਕ ਦਿਨ ਸੀਤਲ ਸਾਹਿਬ ਨੂੰ 'ਪੱਬ' ਵਿਖਾਓ।"

ਮੈਂ ਅੱਗੋਂ ਹੱਸ ਕੇ ਕਿਹਾ, "ਏਥੇ ਉਸ ਤੋਂ ਚੰਗੀ ਥਾਂ ਕੋਈ ਨਹੀਂ ਵੇਖਣ ਵਾਸਤੇ?"

'ਪੱਬ' ਉਸ ਸ਼ਰਾਬਖ਼ਾਨੇ ਨੂੰ ਕਹਿੰਦੇ ਹਨ, ਜਿੱਥੇ ਰਾਤ ਖੁੱਲ੍ਹੀ ਸ਼ਰਾਬ ਵਰਤਦੀ ਹੈ। ਬੂਹਿਓਂ ਅੰਦਰ ਤਾਂ ਇਨਸਾਨ ਦਾਖ਼ਲ ਹੁੰਦੇ ਹਨ, ਪਰ ਬਾਹਰ ਕੁਝ ਹੋਰ ਬਣ ਕੇ ਆਉਂਦੇ ਹਨ। ਕਈ ਵਾਰ ਅੰਦਰ ਕਾਫ਼ੀ ਸ਼ੋਰ-ਸ਼ਰਾਬਾ, ਗਾਲ੍ਹ-ਮੰਦਾ ਤੇ ਮਾਰ ਕੁਟਾਈ ਤੱਕ ਵੀ ਗੱਲ ਪਹੁੰਚ ਜਾਂਦੀ ਹੈ। ਇਹ ਸਭ ਕੁਝ ਮੈਂ ਸੁਣੀ-ਸੁਣਾਈ ਦੇ ਆਧਾਰ 'ਤੇ ਕਹਿ ਰਿਹਾ ਹਾਂ। ਨਹੀਂ

ਤਾਂ ਨਾ ਮੈਨੂੰ ਇਸ ਦਾ ਕੋਈ ਤਜਰਬਾ ਹੈ, ਤੇ ਨਾ ਹੀ ਅਜਿਹੀਆਂ ਘਟਨਾਵਾਂ ਵਿੱਚ ਕੋਈ ਦਿਲਚਸਪੀ।

ਆਪਣੀ ਰੁਚੀ ਅਨੁਸਾਰ ਮੈਂ ਕੁਝ ਕਾਰਖ਼ਾਨੇ ਜ਼ਰੂਰ ਵੇਖੇ, ਜਿੱਥੇ ਇਨਸਾਨ ਲਹੂ ਪਾਣੀ ਇਕ ਕਰਕੇ ਆਪਣੀ ਕਿਸਮਤ ਬਣਾ ਰਿਹਾ ਸੀ। ਇਕ ਗੱਲ ਯਾਦ ਰੱਖਣ ਵਾਲੀ ਹੈ। ਓਥੋਂ ਦੇ ਕਾਰਖ਼ਾਨਿਆਂ ਵਿੱਚ ਤਨਖ਼ਾਹ ਵੀ ਰੱਜਵੀਂ ਮਿਲਦੀ ਹੈ ਤੇ ਕੰਮ ਵੀ ਜਾਨ-ਤੋੜ ਕੇ ਕਰਨਾ ਪੈਂਦਾ ਹੈ। ਹੱਕ-ਹਲਾਲ ਦੀ ਕਮਾਈ ਹੈ। ਓਥੇ ਪੌਂਡ ਲਹੂ-ਪਾਣੀ ਇਕ ਕੀਤਿਆਂ ਮਿਲਦਾ ਹੈ।

ਬਾਰਾਂ ਤੋਂ ਚੌਵੀ ਅਪ੍ਰੈਲ ਤੱਕ ਅਸਾਂ ਵੂਲਵਰਹੈਂਪਟਨ ਕੀਰਤਨ ਕੀਤਾ। ਗੁਰਦੁਆਰੇ ਦਾ ਸਾਰਾ ਹਾਲ ਭਰਿਆ ਹੁੰਦਾ ਸੀ ਤੇ ਸਰੋਤੇ ਬੜੀ ਸ਼ਰਧਾ ਨਾਲ ਸੁਣਦੇ ਸਨ।

ਅਗਲਾ ਹਫ਼ਤਾ ਸਾਊਥੈਂਪਟਨ Southampton ਪੱਕਾ ਸੀ। ਸ. ਸੁਖਦੇਵ ਸਿੰਘ ਗਰੇਵਾਲ ਸਟੇਸ਼ਨ ਵੈਗਨ ਲੈ ਕੇ ਆ ਗਏ ਤੇ ਅਸੀਂ ਚੌਵੀ ਸ਼ਾਮ ਨੂੰ ਹੀ ਵੂਲਵਰਹੈਂਪਟਨ ਤੋਂ ਤੁਰ ਪਏ। ਵੂਲਵਰਹੈਂਪਟਨ ਤੋਂ ਸਾਊਥੈਂਪਟਨ ਡੇਢ ਸੌ ਮੀਲ ਹੈ। ਇਹ ਦੋ ਲੱਖ ਵੱਸੋਂ ਦਾ ਸ਼ਹਿਰ ਇੰਗਲੈਂਡ ਦੇ ਦੱਖਣੀ ਸਾਹਿਲ ਉੱਤੇ ਇਕ ਸੁੰਦਰ ਬੰਦਰਗਾਹ ਹੈ। ਅਸੀਂ ਸ਼ਾਮ ਨੂੰ ਸੱਤ ਵਜੇ ਦੇ ਕਰੀਬ ਸ. ਸੁਖਦੇਵ ਸਿੰਘ ਦੇ ਘਰ ਜਾ ਪੁੱਜੇ। ਸੁਖਦੇਵ ਸਿੰਘ ਦੀ ਪਤਨੀ ਏਨੇ ਪਿਆਰ ਨਾਲ ਮਿਲੀ, ਜਿਵੇਂ ਉਹ ਮੇਰੀ ਆਪਣੀ ਲੜਕੀ ਹੁੰਦੀ ਹੈ। ਹਫ਼ਤਾ ਭਰ ਉਸ ਬੱਚੀ ਨੇ ਏਨੀ ਸੇਵਾ ਕੀਤੀ, ਜਿਸ ਵਿੱਚੋਂ ਸ਼ਰਧਾ ਫੁੱਟ-ਫੁੱਟ ਪੈਂਦੀ ਸੀ। ਉਹ ਦੋਵੇਂ ਜੀਅ ਬੜੇ ਪਿਆਰ ਵਾਲੇ ਹਨ। ਤੁਰਨ ਲੱਗਿਆਂ ਮੈਂ ਬੜੇ ਹਿੱਤ ਨਾਲ ਕਿਹਾ, "ਬੇਟਾ ਸੁਖਦੇਵ ਸਿੰਘ! ਮੈਂ ਤੈਥੋਂ ਕੁਝ ਮੰਗਣਾ ਚਾਹੁੰਦਾ ਹਾਂ। ਦੱਸ, ਬੇਨਤੀ ਕਰਾਂ ਕਿ ਹੁਕਮ।"

ਉਹਨੇ ਅੱਗੋਂ ਹੱਥ ਜੋੜ ਕੇ ਕਿਹਾ, "ਬਾਬਾ ਜੀ, ਤੁਸੀਂ ਹੁਕਮ ਕਰੋ।"

ਮੈਂ ਕਿਹਾ, "ਫਿਰ ਏਹਾ ਹੁਕਮ ਹੈ ਕਿ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਜਾ। ਤੇਰੇ ਵਰਗਾ ਪਿਆਰ ਵਾਲਾ ਸੱਜਣ ਇਸ ਸ਼ਕਲ ਵਿੱਚ ਸ਼ੋਭਾ ਨਹੀਂ ਪਾਉਂਦਾ।"

ਉਹਨੇ ਸਿਰ ਝੁਕਾਅ ਕੇ ਵਾਹਦਾ ਕਰ ਲਿਆ।

(ਥੋੜ੍ਹਾ ਸਮਾਂ ਹੋਇਆ, ਸੁਖਦੇਵ ਸਿੰਘ ਏਥੇ ਲੁਧਿਆਣੇ ਮੈਨੂੰ ਮਿਲਣ ਆਇਆ। ਮੇਰੀ ਖ਼ੁਸ਼ੀ ਦੀ ਹੱਦ ਨਾ ਰਹੀ ਵੇਖ ਕੇ। ਉਹ ਅੰਮ੍ਰਿਤ ਛਕ ਕੇ ਪੂਰਨ ਸਿੰਘ ਸੱਜਿਆ ਹੋਇਆ ਸੀ। ਸੁੰਦਰ ਦਾੜ੍ਹੇ ਨਾਲ ਉਹਦੇ ਦਰਸ਼ਨਾਂ ਵਿੱਚ ਦੂਣੀ ਖਿੱਚ ਸੀ।)

੨੫ ਅਪ੍ਰੈਲ ਨੂੰ ਸਾਊਥੈਂਪਟਨ ਅਸਾਂ ਪਹਿਲਾ ਕੀਰਤਨ ਕੀਤਾ। ਹਾਲ ਸੀ ਤਾਂ ਛੋਟਾ, ਪਰ ਸਾਰਾ ਸੰਗਤ ਨਾਲ ਭਰਿਆ ਹੋਇਆ ਸੀ। (ਪਤਾ ਲੱਗਾ ਹੈ ਕਿ ਹੁਣ ਉਹਨਾਂ ਉਹ ਹਾਲ ਕਾਫ਼ੀ ਵੱਡਾ ਬਣਾ ਲਿਆ ਹੈ।)

੨੯ ਨੂੰ ਅਸੀਂ ਪੋਰਟਸਮਾਊਥ Portsmouth ਵੇਖਣ ਗਏ। ਸਮੁੰਦਰ ਦਾ ਬੜਾ ਸੁੰਦਰ ਕਿਨਾਰਾ ਤੇ ਸੈਰਗਾਹ ਹੈ। ਲੋਕ ਓਥੇ ਛੁੱਟੀਆਂ ਮਨਾਉਣ ਵਾਸਤੇ ਜਾਂਦੇ ਹਨ। ਬੱਚਿਆਂ ਦਾ ਦਿਲ ਪਰਚਾਉਣ ਵਾਸਤੇ ਓਥੇ ਕਈ ਕਿਸਮ ਦੇ ਪੰਘੂੜੇ ਹਨ। ਵਿੱਚ ਬਹੁਤ ਸਾਰੀਆਂ ਖੇਡਾਂ ਜੂਏ ਦਾ ਸਾਧਨ ਵੀ ਹਨ, ਲਾਟਰੀ ਵਾਂਗ। ਓਥੇ ਇਕ ਰਬੜ ਦੀਆਂ ਟਿਊਬਾਂ ਵਾਲਾ ਛੋਟਾ ਜਿਹਾ ਜਹਾਜ਼ ਵੇਖਿਆ। ਉਹ ਜਿਵੇਂ ਪਾਣੀ ਵਿੱਚ ਚਲਦਾ ਹੈ, ਓਸੇ ਤਰ੍ਹਾਂ ਦਲਦਲ ਜਾਂ ਖ਼ੁਸ਼ਕੀ ਉੱਤੇ ਵੀ ਚੱਲ ਸਕਦਾ ਹੈ।

ਲਾਗੇ ਹੀ ਬੰਦਰਗਾਹ ਵਿੱਚ ਇਕ ਪੁਰਾਣਾ ਜਹਾਜ਼ H.M.S. Victory ਵੇਖਿਆ।

ਉਹ ਪ੍ਰਸਿੱਧ ਜਰਨੈਲ Horatio Nelson ਦਾ ਯਾਦਗਾਰੀ ਜਹਾਜ਼ ਹੈ। ਜੋ ਵੀ ਓਥੇ ਸੈਰ ਕਰਨ ਜਾਂਦਾ ਹੈ, ਉਹ ਜਹਾਜ਼ ਜ਼ਰੂਰ ਵੇਖਦਾ ਹੈ। ਉਹ ਵੇਖ ਕੇ ਤੇ ਉਸ ਦਾ ਇਤਿਹਾਸ ਪੜ੍ਹ ਕੇ ਮੈਂ ਇਸ ਸਿੱਟੇ ਉੱਤੇ ਪੁੱਜਾ ਕਿ ਸਿੱਖਾਂ ਵਾਂਗ, ਅੰਗਰੇਜ਼ ਸਿਪਾਹੀ ਸੁਭਾਵਕ ਬਹਾਦਰ ਨਹੀਂ ਸੀ, ਸਗੋਂ ਸਖ਼ਤੀ ਨਾਲ ਬਹਾਦਰ ਬਣਾਇਆ ਜਾਂਦਾ ਸੀ। ਜ਼ਰਾ-ਕੁ ਕਮਜ਼ੋਰੀ ਵਿਖਾਉਣ ਵਾਲੇ ਨੂੰ ਏਨੀ ਸਖ਼ਤ ਸਜ਼ਾ ਦਿੱਤੀ ਜਾਂਦੀ ਸੀ ਜਿਸ ਨੂੰ ਸੁਣ ਕੇ ਦਿਲ ਕੰਬ ਜਾਂਦਾ ਹੈ।

੧੨ ਮਈ ਨੂੰ ਅਸੀਂ ਡਡਲੀ (Dudley) ਦਾ ਚਿੜੀਆਘਰ ਵੇਖਣ ਗਏ। ਉਹ ਹਫ਼ਤਾ ਅਸੀਂ ਬ੍ਰਮਿੰਘਮ ਸਾਂ। ਅੱਗੇ ਭਾਰਤ ਵਿੱਚ ਕਈ ਪ੍ਰਸਿੱਧ ਚਿੜੀਆਘਰ ਵੇਖੇ ਸਨ, ਮਲਾਇਆ ਤੇ ਕੈਨੇਡਾ ਵਿੱਚ ਵੀ ਵੇਖੇ ਸਨ, ਪਰ ਡਡਲੀ ਵਿੱਚ ਕੁਝ ਅਨੋਖੇ ਜਾਨਵਰ ਵੇਖੇ। ਏਥੇ ਇਕ ਨਵੀਂ ਕਿਸਮ ਦਾ ਬਨਮਾਣਸ ਵੇਖਿਆ, ਜੋ ਆਪਣੀ ਮਿਸਾਲ ਆਪ ਸੀ। ਫਿਰ ਰੰਗਦਾਰ ਧਾਰੀਆਂ ਵਾਲੇ ਸੱਪ, ਭੂਰੇ ਚਿੱਟੇ ਰਿੱਛ ਤੇ ਅਨੋਖੀਆਂ ਚੁੰਝਾਂ ਵਾਲੇ ਸਾਰਸ ਵੇਖੇ।

ਚਾਰ ਜੁਲਾਈ ਤੋਂ ਦਸ ਜਨਵਰੀ ਤਕ ਅਸੀਂ ਗੁ: ਸਿੰਘ ਸਭਾ ਸਾਊਥਾਲ ਸਾਂ। ਉਸ ਸਮੇਂ ਦੇ ਪ੍ਰਧਾਨ ਗਿ: ਅਮਲੋਕ ਸਿੰਘ ਜੀ ਬੜੇ ਪਿਆਰ ਵਾਲੇ ਸੱਜਣ ਹਨ। ਕਮੇਟੀ ਦੇ ਹੋਰ ਸਾਰੇ ਮੈਂਬਰ ਵੀ ਬੜੇ ਸ਼ਰਧਾਵਾਨ ਸੱਜਣ ਹਨ।

ਛੇ ਜੁਲਾਈ ਨੂੰ ਅਸੀਂ ਮਹਾਰਾਜਾ ਰਣਜੀਤ ਸਿੰਘ ਦੀ ਇਤਿਹਾਸਕ ਕੁਰਸੀ ਵੇਖਣ ਗਏ। ਸ. ਸਵਰਨ ਸਿੰਘ ਸਿੱਧੂ ਨੇ ਕਾਰ ਲੈ ਆਂਦੀ। ਜਿੰਨੇ ਦਿਨ ਅਸੀਂ ਸਾਊਥਾਲ ਰਹੇ, ਉਹ ਬੜੇ ਪਿਆਰ ਨਾਲ ਸਾਡੇ ਸਾਥ ਹੀ ਰਹੇ। ਅਸੀਂ ਚਾਈਂ-ਚਾਈਂ ਕਾਰ 'ਤੇ ਤੁਰ ਪਏ। ਅਸੀਂ ਉਸ ਅਜਾਇਬਘਰ ਦੇ ਉਦਾਲੇ ਦੋ ਢਾਈ ਘੰਟੇ ਘੁੰਮਦੇ ਰਹੇ, ਪਰ ਕਾਰ ਖਲੀ ਕਰਨ ਵਾਸਤੇ ਕਿਤੇ ਥਾਂ ਨਾ ਮਿਲੀ। ਸਾਡੇ ਵਾਂਗ ਇਹ ਨਹੀਂ ਕਿ ਬਾਜ਼ਾਰ ਵਿੱਚ ਜਿੱਥੇ ਜੀਅ ਕਰੇ, ਕਾਰ ਖਲੀ ਕਰ ਕੇ ਰਸਤਾ ਰੋਕ ਛੱਡੋ। ਓਥੇ ਤਾਂ ਗ਼ਲਤ ਥਾਂ ਉੱਤੇ ਕਾਰ ਖਲੀ ਕਰ ਦਿਉ, ਤਾਂ ਇਕ ਮਿੰਟ ਵਿੱਚ ਹੀ ਕੋਈ ਪੁਲੀਸ ਵਾਲਾ ਆ ਜਾਵੇਗਾ ਤੇ ਚਲਾਨ ਦੀ ਸਲਿੱਪ ਕਾਰ ਉੱਤੇ ਲਾ ਜਾਵੇਗਾ। ਤਿੰਨ ਚਾਰ ਘੰਟੇ ਵਕਤ ਜ਼ਾਇਆ ਕਰਕੇ ਅਸੀਂ ਵਾਪਸ ਪਰਤ ਆਏ।

ਅਗਲੇ ਦਿਨ ਕੋਹਿਨੂਰ ਹੀਰਾ ਵੇਖਣ ਦਾ ਪ੍ਰੋਗਰਾਮ ਸੀ। ਅਸਾਂ ਪਹਿਲੇ ਦਿਨ ਵਾਲੀ ਗ਼ਲਤੀ ਨਹੀਂ ਦੁਹਰਾਈ। ਸਾਊਥਾਲ ਸਟੇਸ਼ਨ ਤੋਂ ਰੇਲ ਵਿੱਚ ਬੈਠ ਗਏ। ਸਹਿਜ-ਸਹਿਜ ਰੇਲ ਧਰਤੀ ਦੇ ਥੱਲੇ ਗੁੰਮ ਹੋਣੀ ਸ਼ੁਰੂ ਹੋ ਗਈ। ਇੰਜੀਨੀਅਰੀ ਦਾ ਕਮਾਲ ਹੈ। ਉੱਪਰ ਸ਼ਾਨਦਾਰ ਮਹੱਲ ਖਲੇ ਹਨ, ਤੇ ਹੇਠਾਂ ਧਰਤੀ ਦੀ ਕੁੱਖ ਵਿੱਚ ਰੇਲ ਦੌੜੀ ਜਾ ਰਹੀ ਹੈ। ਫਿਰ ਕਈ ਥਾਈਂ ਤਾਂ ਉਸ ਰੇਲ ਦੇ ਥੱਲੇ ਇਕ ਹੋਰ ਲਾਈਨ ਵਿਛੀ ਹੋਈ ਹੈ ਤੇ ਮਿੰਟ-ਮਿੰਟ ਬਾਅਦ ਗੱਡੀਆਂ ਦੌੜੀਆਂ ਜਾ ਰਹੀਆਂ ਹਨ। ਲੰਡਨ ਵਿੱਚ ਸਫ਼ਰ ਕਰਨ ਦਾ ਸੌਖਾ ਢੰਗ ਵੀ ਏਹਾ ਹੈ, ਅੰਡਰ ਗਰਾਊਂਡ (ਧਰਤੀ ਦੇ ਥੱਲੇ) ਰੇਲ।

ਅਸੀਂ ਨੇੜੇ ਦੇ ਸਟੇਸ਼ਨ 'ਤੇ ਜਾ ਉਤਰੇ। ਓਥੋਂ ਕੁਝ ਫ਼ਾਸਲਾ ਤੁਰ ਕੇ "ਲੰਡਨ ਟਾਵਰ" ਦੇ ਦਰਵਾਜ਼ੇ ਅੱਗੇ ਜਾ ਖਲੇ। ਅੱਗੇ ਦਰਸ਼ਕਾਂ ਦੀ ਭੀੜ ਲੱਗੀ ਹੋਈ ਸੀ। ਅਸੀਂ ਵੀ ਟਿਕਟ ਲੈ ਕੇ ਅੰਦਰ ਚਲੇ ਗਏ। ਬਹੁਤ ਵੱਡਾ ਅਜਾਇਬਘਰ ਹੈ। ਕਈ ਦੇਸ਼ਾਂ ਤੋਂ ਲੁੱਟੇ ਹੋਏ ਕੀਮਤੀ ਸਾਮਾਨ ਓਥੇ ਪਏ ਸਨ। ਅਸੀਂ ਸਰਸਰੀ ਨਜ਼ਰ ਮਾਰਦੇ ਅੱਗੇ ਤੁਰੇ ਜਾ ਰਹੇ ਸਾਂ। ਸਾਡੀ ਸਾਰੀ ਰੁੱਚੀ ਤਾਂ, 'ਕੋਹਿਨੂਰ' ਹੀਰਾ ਵੇਖਣ ਵਿੱਚ ਸੀ। ਉਡੀਕ ਦਾ ਸਮਾਂ ਬੀਤਿਆ ਤੇ ਅਸੀਂ 'ਸਿੱਖ ਰਾਜ ਦੀ ਬਰਬਾਦੀ ਦੀ ਨਿਸ਼ਾਨੀ' ਕੋਹਿਨੂਰ ਦੇ ਸਾਹਮਣੇ ਜਾ ਖਲੇ। ਪਰ 'ਖਲੇ' ਸ਼ਬਦ ਏਥੇ ਢੁੱਕਦਾ ਨਹੀਂ। ਜਿਸ ਸ਼ੋਅ-ਕੇਸ ਵਿੱਚ ਕੋਹਿਨੂਰ ਪਿਆ ਹੈ, ਉਸ ਤੋਂ ਚਾਰ ਫੁੱਟ ਦੂਰ ਲੋਹੇ ਦਾ

ਜੰਗਲਾ ਹੈ। ਜੰਗਲੇ ਦੇ ਅੰਦਰ ਪੋਲੀਸ ਵਾਲੇ ਖਲੇ ਹਨ ਤੇ ਜੰਗਲੇ ਤੋਂ ਬਾਹਰ ਵੇਖਣ ਵਾਲੇ ਝਾਤੀ ਮਾਰਦੇ ਤੁਰੇ ਜਾ ਰਹੇ ਹਨ। ਓਥੇ ਖਲੋਣ ਦੀ ਕਿਸੇ ਨੂੰ ਆਗਿਆ ਨਹੀਂ। ਅਸੀਂ ਵੀ ਮੱਠੀ-ਮੱਠੀ ਚਾਲ (ਜਿੰਨੀ ਮੱਠੀ ਅਸੀਂ ਕਰ ਸਕਦੇ ਸਾਂ) ਸਾਹਮਣੇ ਵੇਖਦੇ ਚਲੇ ਜਾ ਰਹੇ ਸਾਂ। ਕੋਹਿਨੂਰ ਦੇ ਤਿੰਨ ਟੁਕੜੇ ਕਰ ਦਿੱਤੇ ਗਏ ਹਨ। ਉਹ ਇਕ ਨੈਕਲੈਸ ਵਿੱਚ ਜੜੇ ਹੋਏ ਹਨ। ਵਿਚਲਾ ਟੁਕੜਾ ਵੱਡਾ ਹੈ ਤੇ ਪਾਸਿਆਂ ਵਾਲੇ ਛੋਟੇ। ਅਜੇ ਵੀ ਉਸ ਦੀ ਸੁਰਖ਼ ਚਮਕ ਅੱਖਾਂ ਨੂੰ ਚੁੰਧਿਆ ਰਹੀ ਹੈ। ਉਸ ਹਾਲ ਤੋਂ ਬਾਹਰ ਆਉਣ ਪਿੱਛੋਂ ਹੋਰ ਕੁਝ ਵੇਖਣ ਲਈ ਦਿਲ ਨਾ ਕੀਤਾ ਤੇ ਅਸੀਂ ਵਾਪਸ ਮੁੜ ਪਏ। ਓਸੇ ਸਟੇਸ਼ਨ ਤੋਂ ਰੇਲ ਪਕੜੀ ਤੇ ਧਰਤੀ ਦੇ ਥੱਲੇ-ਥੱਲੇ ਸਾਊਥਾਲ ਆ ਉਤਰੇ। ਉਹ ਸਾਰੀ ਰਾਤ ਦਿਲ ਬੇਚੈਨ ਰਿਹਾ। ਇਤਿਹਾਸ ਦੇ ਇਸ ਹਿੱਸੇ ਦਾ ਲੇਖਕ ਹੋਣ ਦੇ ਕਾਰਨ, ਉਹ ਸਾਰੀਆਂ ਮਾਰੂ ਘਟਨਾਵਾਂ ਅੱਖਾਂ ਅੱਗੇ ਘੁੰਮਦੀਆਂ ਰਹੀਆਂ।

੨੭ ਜੁਲਾਈ ਨੂੰ ਅਸੀਂ ਮਹਾਰਾਜਾ ਦਲੀਪ ਸਿੰਘ ਦੀ ਸਮਾਧੀ ਵੇਖਣ ਗਏ। ਉਹ ਥਾਂ ਸਾਊਥਾਲ ਤੋਂ ਲਗਭਗ ਪਚਾਨਵੇਂ ਮੀਲ ਦੂਰ ਹੈ। ਕਾਰ ਸ. ਸਵਰਨ ਸਿੰਘ ਸਿੱਧੂ ਦੀ ਹੀ ਸੀ। ਅਸੀਂ ਸੱਤ ਜਣੇ ਸਫ਼ਰ ਕਰ ਰਹੇ ਸਾਂ। ਮੈਂ, ਮੇਰੀ ਧਰਮ ਪਤਨੀ, ਤਿੰਨ ਮੇਰੇ ਸਾਥੀ, ਸ. ਸਵਰਨ ਸਿੰਘ ਤੇ ਇਕ ਉਹਦਾ ਰਿਸ਼ਤੇਦਾਰ।

ਸੜਕ ਦੇ ਕਿਨਾਰੇ ਇਕ ਬਹੁਤ ਪੁਰਾਣਾ ਗਿਰਜਾ (ਚਰਚ) ਹੈ। (ਇਸ ਸਮੇਂ ਉਸ ਇਮਾਰਤ ਦੀ ਹਾਲਤ ਠੀਕ ਨਾ ਹੋਣ ਕਰਕੇ ਉਹ ਬੰਦ ਪਿਆ ਹੈ।) ਐਲਵੇਡਨ ਮਹਿਲ ਉਸ ਤੋਂ ਫ਼ਰਲਾਂਗ-ਡੇਢ ਫ਼ਰਲਾਂਗ ਪਾਸੇ 'ਤੇ ਹੈ। ਚਰਚ ਦੇ ਤਿੰਨੀਂ ਪਾਸੀਂ ਕਬਰਾਂ ਹਨ ਤੇ ਮੁੱਖ ਦਰਵਾਜ਼ੇ ਦੇ ਸਾਹਮਣੇ ਖੁੱਲ੍ਹਾ ਮੈਦਾਨ ਪਿਆ ਹੈ। ਚਰਚ ਦੇ ਮੁੱਖ ਦਰਵਾਜ਼ੇ ਵੱਲੋਂ ਤੁਰੀਏ ਤਾਂ ਸੱਜੇ ਹੱਥ ਪੌਣਾ-ਕੁ ਮਰਲਾ ਥਾਂ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਦੇ ਤਿੰਨ ਜੀਅ ਮੱਲੀ ਬੈਠੇ ਹਨ। ਇਹ ਹਨ ਸਿੱਖਾਂ ਦਾ ਅੰਤਮ ਮਹਾਰਾਜਾ ਦਲੀਪ ਸਿੰਘ, ਉਸ ਦੀ ਮਹਾਰਾਣੀ ਬੰਬਾ ਮੂਲਰ, ਤੇ ਉਹਨਾਂ ਦਾ ਛੋਟਾ ਲੜਕਾ ਐਡਵਰਡ ਦਲੀਪ ਸਿੰਘ। ਕਬਰਾਂ ਦੇ ਪੈਰਾਂ ਵੱਲ ਖਲੋ ਕੇ ਵੇਖੋ, ਤਾਂ ਖੱਬੇ ਹੱਥ ਮਹਾਰਾਜਾ, ਵਿਚਕਾਰ ਮਹਾਰਾਣੀ ਤੇ ਸੱਜੇ ਹੱਥ ਪੁੱਤਰ ਸੁੱਤਾ ਪਿਆ ਹੈ। ਕਬਰਾਂ ਦੇ ਸਰ੍ਹਾਣੇ ਸਾਦਾ ਪੱਥਰ ਖਲੇ ਹਨ ਜਿਨ੍ਹਾਂ ਉੱਤੇ ਲਿਖਿਆ ਹੈ :

ਮਹਾਰਾਜਾ ਦਲੀਪ ਸਿੰਘ ਬਹਾਦੁਰ, ਜਨਮ ੪ ਸਤੰਬਰ, ੧੮੩੮ ਈ. ਤੇ ਚਲਾਣਾ ੨੨ ਅਕਤੂਬਰ, ੧੮੯੩ ਈ.।

ਮਹਾਰਾਣੀ ਬੰਬਾ ਮੂਲਰ, ਜਨਮ ੬ ਜੁਲਾਈ, ੧੮੪੮ ਈ. ਤੇ ਚਲਾਣਾ ੧੮ ਸਤੰਬਰ, ੧੮੮੭ ਈ.।

ਸ਼ਾਹਜ਼ਾਦਾ Albert Edward Duleep Singh ਐਲਬਰਟ ਐਡਵਰਡ ਦਲੀਪ ਸਿੰਘ, ਜਨਮ ੨੦ ਅਗਸਤ, ੧੮੭੯ ਈ. ਤੇ ਚਲਾਣਾ ਪਹਿਲੀ ਜੁਲਾਈ, ੧੮੯੩ ਈ.।

ਤਿੰਨੇ ਕਬਰਾਂ ਉਦਾਲਿਓਂ ਗੋਰਿਆਂ ਦੀਆਂ ਕਬਰਾਂ ਨਾਲ ਘਿਰੀਆਂ ਹੋਈਆਂ ਹਨ। ਮਹਾਰਾਜੇ ਦੀ ਕਬਰ ਉੱਤੇ ਸੁੱਕੇ ਹੋਏ ਫੁੱਲ ਪਏ ਸਨ। ਪਤਾ ਨਹੀਂ ਕਿੰਨਾ ਚਿਰ ਪਹਿਲਾਂ ਕੋਈ ਪੰਜਾਬੀ ਓਥੇ ਗਿਆ ਹੋਵੇਗਾ ਤੇ ਉਹਨੇ ਆਪਣੀ ਸ਼ਰਧਾਂਜਲੀ ਭੇਂਟ ਕੀਤੀ ਹੋਵੇਗੀ। ਅਸਾਂ ਉਹ ਸੁੱਕੇ ਹੋਏ ਫੁੱਲ ਉੱਥੋਂ ਉਠਾ ਲਏ ਤੇ ਉਹਨਾਂ ਦੀ ਥਾਂ ਤਾਜ਼ੇ ਫੁੱਲ (ਜੋ ਅਸੀਂ ਲੰਡਨ ਤੋਂ ਨਾਲ ਲੈ ਕੇ ਗਏ ਸਾਂ) ਧਰ ਦਿੱਤੇ। ਅਸੀਂ ਦਲੀਪ ਸਿੰਘ ਦੇ ਪੈਰਾਂ ਵੱਲ ਖ਼ਾਮੋਸ਼ ਖਲੇ ਸਾਂ, ਪਰ ਸਾਡੇ ਚੜ੍ਹਾਏ ਹੋਏ ਫੁੱਲ ਹਉਕੇ ਭਰ ਰਹੇ ਸਨ। ਮੇਰੇ ਅੰਦਰੋਂ ਇਕ ਹੂਕ ਨਿਕਲੀ,

"ਹੀਰਾ ਮਿੱਟੀ ਰੁਲ ਗਿਆ,
ਕਿਸੇ ਕਦਰ ਨਾ ਜਾਣੀ।"

ਅਗਲੇ ਦਿਨ ਅਸੀਂ ਦੋਵੇਂ ਕੈਨੇਡਾ ਨੂੰ ਤੁਰ ਗਏ।

ਤੇ ੩੧ ਅਗਸਤ ਨੂੰ ਅਸੀਂ ਵਾਪਸ ਲੰਡਨ ਆ ਗਏ। 'ਅਸੀਂ' ਸ਼ਬਦ ਮੈਂ ਆਪਣੇ ਇਕੱਲੇ ਵਾਸਤੇ ਨਹੀਂ ਵਰਤ ਰਿਹਾ, ਸਗੋਂ ਮੇਰੀ ਧਰਮ-ਪਤਨੀ ਵੀ ਮੇਰੇ ਅੰਗ-ਸੰਗ ਸੀ।

ਪਹਿਲਾ ਹਫ਼ਤਾ ਮੈਂ ਬੈੱਡਫ਼ੋਰਡ Bedford ਲੈਕਚਰ ਦਿੱਤੇ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਮੇਰੇ ਵਾਸਤੇ ਇਹ ਬਿਲਕੁਲ ਨਵਾਂ ਤਜਰਬਾ ਸੀ, ਪਰ ਬਤਾਲੀ-ਤਿਰਤਾਲੀ ਸਾਲ ਤੋਂ ਮੈਨੂੰ ਢਾਡੀ ਜਥੇ ਨਾਲ ਹੀ ਲੈਕਚਰ ਦੇਣ ਦਾ ਅਭਿਆਸ ਸੀ। ਢਾਡੀ ਜੱਥੇ ਨਾਲ ਲੈਕਚਰ ਦੇਣ ਦੇ ਤਰੀਕੇ ਵਿੱਚ ਬਹੁਤ ਫ਼ਰਕ ਹੈ। ਇਸ ਲਈ ਇਕ ਦੋ ਦਿਨ ਤਾਂ ਮੈਨੂੰ ਕੁਝ ਝਿਜਕ ਪ੍ਰਤੀਤ ਹੋਈ, ਪਰ ਫਿਰ ਗੱਡੀ ਠੀਕ ਢੰਗ ਨਾਲ ਲੀਹ 'ਤੇ ਤੁਰ ਪਈ। ਸਿਰਫ਼ ਏਨਾ ਹੀ ਫ਼ਰਕ ਰਿਹਾ ਕਿ ਢਾਡੀ ਜੱਥੇ ਨਾਲ, ਜਦੋਂ ਸਾਥੀ ਵਾਰ ਗਾਉਂਦੇ ਸਨ, ਮੈਂ ਸਾਹ ਲੈ ਲੈਂਦਾ ਸਾਂ, ਪਰ ਹੁਣ ਡੇਢ-ਦੋ ਘੰਟੇ ਲਗਾਤਾਰ—ਬਿਨਾਂ ਰੁਕਿਆਂ—ਬੋਲਣਾ ਪੈਂਦਾ ਸੀ। ਏਥੋਂ ਦੀਆਂ ਸੰਗਤਾਂ ਨੇ ਮੈਨੂੰ ਪਹਿਲਾਂ ਢਾਡੀ ਜੱਥੇ ਨਾਲ ਨਹੀਂ ਸੀ ਸੁਣਿਆ ਹੋਇਆ, ਸੋ ਉਹਨਾਂ ਦਾ ਪਿਆਰ ਤੇ ਪਸੰਦ ਕਰਨਾ ਸੁਭਾਵਕ ਸੀ।

ਪਰ ਅਗਲੇ ਚਾਰ ਦਿਨ ਮੈਨੂੰ ਸਾਊਥੈਂਪਟਨ ਜਾਣਾ ਪੈ ਗਿਆ। ਓਥੇ ਮੈਂ ਪਹਿਲਾਂ ਇਕ ਹਫ਼ਤਾ ਢਾਡੀ ਜੱਥੇ ਸਮੇਤ ਲੈਕਚਰ ਦੇ ਗਿਆ ਸਾਂ। ਓਥੋਂ ਦੇ ਪ੍ਰਧਾਨ ਸਾਹਿਬ ਸ. ਹੋਸ਼ਿਆਰ ਸਿੰਘ ਗਰੇਵਾਲ (ਪਿਛਲਾ ਨਗਰ 'ਸਰਾਭਾ' ਜ਼ਿਲ੍ਹਾ ਲੁਧਿਆਣਾ) ਕਾਰ ਲੈ ਕੇ ਆ ਪੁੱਜੇ। ਉਹ ਬੜੇ ਪਿਆਰ ਵਾਲੇ ਸੱਜਣ ਹਨ। ਉਹ ਨਾਲ ਲੈ ਕੇ ਹੀ ਤੁਰੇ। ਇਸ ਵਾਰ ਅਸੀਂ ਠਹਿਰੇ ਵੀ ਉਹਨਾਂ ਦੇ ਘਰ। ਉਹ ਸਾਰਾ ਪਰਿਵਾਰ ਹੀ ਬੜਾ ਸ਼ਰਧਾ ਭਾਵਨਾ ਵਾਲਾ ਹੈ ਤੇ ਅਸਾਂ ਇਉਂ ਮਹਿਸੂਸ ਕੀਤਾ, ਜਿਵੇਂ ਆਪਣੇ ਘਰ, ਆਪਣੇ ਪਰਿਵਾਰ ਵਿੱਚ ਹੀ ਹੁੰਦੇ ਹਾਂ। ਗੁਰੂ ਮਹਾਰਾਜ ਦੀ ਕਿਰਪਾ, ਏਥੇ ਵੀ ਸੰਗਤਾਂ ਨੇ ਮੈਨੂੰ ਬੜੇ ਪਿਆਰ ਨਾਲ ਸੁਣਿਆ। ਮੇਰਾ ਹੌਸਲਾ ਹੋਰ ਵੀ ਵੱਧ ਗਿਆ।

ਅਗਲਾ ਹਫ਼ਤਾ ਗਰੇਵਜ਼ੈਂਡ Gravesend ਸੀ। ਸੰਗਤਾਂ ਨੇ ਏਥੇ ਵੀ ਬੜਾ ਪਿਆਰ ਕੀਤਾ। ਏਥੇ ਅਸੀਂ ਸ. ਅਵਤਾਰ ਸਿੰਘ ਤੱਖਰ ਦੇ ਘਰ ਠਹਿਰੇ। ਉਹਨਾਂ ਰਿਸ਼ਤੇਦਾਰੀ ਕੱਢ ਲਈ। ਓਥੋਂ ਇਕ ਦਿਨ ਅਸੀਂ ਗਰੇਸ Grays ਗਏ। ਇਹ ਨਗਰ ਗਰੇਵਜ਼ੈਂਡ ਦੇ ਬਿਲਕੁਲ ਸਾਹਮਣੇ ਦਰਿਆ ਦੇ ਦੂਸਰੇ ਪਾਸੇ ਹੈ। ਓਥੇ ਸਾਡੇ ਬਹੁਤ ਸਾਰੇ ਰਿਸ਼ਤੇਦਾਰ (ਸ. ਕਸ਼ਮੀਰ ਸਿੰਘ ਸੰਧੂ, ਸ. ਭਜਨ ਸਿੰਘ ਢਿੱਲੋਂ, ਸ. ਸਰਵਣ ਸਿੰਘ ਬਿਲਗਾ) ਹਨ। ਉਹਨਾਂ ਸਾਰਿਆਂ ਨੂੰ ਮਿਲ ਕੇ ਰਾਤ ਨੂੰ ਵਾਪਸ ਗਰੇਵਜ਼ੈਂਡ ਆ ਗਏ।

ਅਗਲਾ ਹਫ਼ਤਾ ਅਸਾਂ ਵੁਲਵਰਹੈਂਪਟਨ ਗੁਜ਼ਾਰਿਆ, ਓਥੇ ਸਾਰੇ ਪੁਰਾਣੇ ਮਿੱਤਰਾਂ ਨੂੰ ਮਿਲ ਕੇ ਖ਼ੁਸ਼ੀ ਹੋਈ। ਇਕ ਦਿਨ ਸ. ਬਲਬੀਰ ਸਿੰਘ ਦੇ ਘਰ ਰਹੇ, ਜੋ ਸਾਡੇ ਰਿਸ਼ਤੇਦਾਰ ਹਨ।

ਆਖ਼ਰੀ ਹਫ਼ਤਾ ਸਮੈਦਿਕ ਸੀ। ਸਾਊਥਾਲ ਤੋਂ ਦੂਸਰੇ ਥਾਂ 'ਤੇ ਏਥੇ ਦੀਵਾਨ ਵਿੱਚ ਸਿੱਖਾਂ ਦੀ ਹਾਜ਼ਰੀ ਹੁੰਦੀ ਹੈ। ਏਥੋਂ ਦੇ ਟਰਸਟੀ ਸ. ਕੇਵਲ ਸਿੰਘ ਬਹੁਤ ਹੀ ਪ੍ਰੇਮ ਵਾਲੇ ਸੱਜਣ ਹਨ। ਇਹ ਸਟੇਜ ਮੇਰੇ ਵਾਸਤੇ ਇਕ ਕਿਸਮ ਦਾ ਇਮਤਿਹਾਨ ਦੀ ਥਾਂ ਸੀ। ਪਹਿਲੀ ਗੱਲ, ਭਾਰਤ ਤੋਂ ਕੋਈ ਵੀ ਰਾਗੀ, ਢਾਡੀ ਜਾਂ ਪ੍ਰਚਾਰਕ ਜਾਏ, ਉਹ ਏਥੇ ਜ਼ਰੂਰ ਜਾਏਗਾ। ਤੇ ਦੂਸਰੀ, ਪੰਥ ਦੇ ਮਹਾਨ ਵਿਦਵਾਨ ਗਿਆਨੀ ਸੰਤ ਸਿੰਘ ਜੀ 'ਮਸਕੀਨ' ਮੈਥੋਂ ਪਹਿਲਾਂ ਹਫ਼ਤਾ ਏਥੇ ਸਨ। ਉਹ ਸਵੇਰੇ ਸ਼ਬਦ ਦੀ ਕਥਾ ਕਰਦੇ ਸਨ ਤੇ ਰਾਤ ਨੂੰ ਡੇਢ ਘੰਟਾ ਲੈਕਚਰ।

ਉਹ ਐਤਵਾਰ ਨੂੰ ਸਮਾਪਤ ਕਰ ਕੇ ਚਲੇ ਗਏ ਤੇ ਸੋਮਵਾਰ ਮੈਂ ਆ ਹਾਜ਼ਰੀ ਭਰੀ। ਏਥੇ ਮੈਂ ਪਹਿਲਾਂ ਇਕ ਹਫ਼ਤਾ ਢਾਡੀ ਜੱਥੇ ਨਾਲ ਵੀ ਕੀਰਤਨ ਕਰ ਗਿਆ ਸਾਂ। ਓਦੋਂ ਤਾਂ ਸੰਗਤਾਂ ਨੇ ਸਾਨੂੰ ਚਾਰ ਸਿੰਘਾਂ ਨੂੰ ਸਟੇਜ 'ਤੇ ਖਲੇ ਵੇਖਿਆ ਸੀ, ਤੇ ਹੁਣ ਮੈਂ ਇਕੱਲਾ ਹੀ ਹਾਜ਼ਰੀ ਭਰ ਰਿਹਾ ਸਾਂ। ਇਹ ਵੇਖਣ ਵਾਲਿਆਂ ਬਾਰੇ ਕਹਿ ਰਿਹਾ ਹਾਂ, ਨਹੀਂ ਤਾਂ ਮੈਂ ਆਪਣੇ ਆਪ ਨੂੰ ਕਦੇ ਇਕੱਲਾ ਅਨੁਭਵ ਨਹੀਂ ਕੀਤਾ। ਮੇਰਾ ਵਿਸ਼ਵਾਸ ਹੈ,

"ਗੁਰੂ ਮੇਰੈ ਸੰਗਿ ਸਦਾ ਹੈ ਨਾਲੇ।
ਸਿਮਰਿ ਸਿਮਰਿ ਤਿਸੁ ਸਦਾ ਸਮਾਲੇ।"

ਤੇ ਮੇਰੇ ਨਿਸ਼ਚੇ ਅਨੁਸਾਰ ਇਸ ਵਿਸ਼ਵਾਸ ਦਾ ਨਾਮ ਹੀ ਸਿੱਖੀ ਹੈ।

ਏਥੇ ਮੈਂ ਛੇ ਦਿਨ ਲੈਕਚਰ ਕੀਤਾ। ਗੁਰੂ ਮਹਾਰਾਜ ਨੇ ਮੇਰੀ ਲੱਜ ਪਤ ਰੱਖ ਲਈ। ਸੰਗਤਾਂ ਨੇ ਏਨਾ ਪਿਆਰ-ਸਤਿਕਾਰ ਕੀਤਾ, ਜਿਸ ਦੀ ਮੈਨੂੰ ਪਹਿਲਾਂ ਆਸ ਨਹੀਂ ਸੀ। ਮੈਂ ਸਮਝਦਾ ਹਾਂ ਕਿ ਗੁਰੂ ਚਾਹੇ, ਤਾਂ ਮੇਰੇ ਵਰਗੇ ਅਣਜਾਣ ਨੂੰ ਵੀ ਮਾਣ ਬਖ਼ਸ਼ ਸਕਦਾ ਹੈ।

ਜਿਥੇ-ਜਿਥੇ ਮੈਂ ਪਹਿਲਾਂ ਢਾਡੀ ਜੱਥੇ ਨਾਲ ਗਿਆ ਸਾਂ, ਉਹਨਾਂ ਸਾਰਿਆਂ ਦੀ ਇੱਛਿਆ ਸੀ ਕਿ ਮੈਂ ਇਕੱਲਾ ਵੀ ਓਥੋਂ ਦੀਆਂ ਸੰਗਤਾਂ ਦੇ ਦਰਸ਼ਨ ਕਰਾਂ। ਬੈੱਡਫ਼ੋਰਡ ਤੋਂ ਸ. ਜਗਦੀਸ਼ ਸਿੰਘ ਕੈਂਥ, ਕੁਵੈਂਟਰੀ ਤੋਂ ਸ. ਹਜ਼ੂਰਾ ਸਿੰਘ ਭੂਹੀ, ਸ. ਪਿਆਰਾ ਸਿੰਘ ਸੰਧੂ, ਗੁ: ਗੁਰੂ ਨਾਨਕ ਪ੍ਰਕਾਸ਼ ਦੇ ਪ੍ਰਧਾਨ ਸਾਹਿਬ, ਲੰਡਨ ਤੋਂ ਸ. ਹਰਵੰਤ ਸਿੰਘ, ਸ. ਜਗਦੀਪ ਸਿੰਘ ਮਾਨ, (ਕੁਝ ਦੇ ਨਾਮ ਭੁੱਲ ਗਿਆ ਹਾਂ) ਆਦਿ। ਇਹਨਾਂ ਸਾਰਿਆਂ ਸੱਜਣਾਂ ਨੇ ਯਾਦ ਕੀਤਾ, (ਮੈਂ ਸਭ ਦਾ ਧੰਨਵਾਦੀ ਹਾਂ) ਪਰ ਘਰ ਦੀ ਤਾਂਘ ਛੇਤੀ ਵਾਪਸ ਲੈ ਆਈ। ਅਸੀਂ ਦੋ ਅਕਤੂਬਰ ਸ਼ਾਮ ਨੂੰ ਲੰਡਨ ਤੋਂ ਚੱਲੇ, ਤੇ ਤਿੰਨ ਅਕਤੂਬਰ ਨੂੰ ਦਿੱਲੀ ਆ ਪੁੱਜੇ।

ਇਹਨਾਂ ਦੇ ਨਾਲ, ਮੈਂ ਆਪਣੇ ਬਰਖ਼ੁਰਦਾਰ ਸ. ਹਰਿੰਦਰ ਸਿੰਘ 'ਬਜਾਜ' ਦਾ ਵੀ ਧੰਨਵਾਦੀ ਹਾਂ, ਜਿੰਨ੍ਹਾਂ ਇਸ ਯਾਤਰਾ ਵਾਸਤੇ ਸਾਡੀ ਬੜੀ ਸਹਾਇਤਾ ਕੀਤੀ।

ਇਕ ਮਹੀਨਾ ਇਕੱਲਿਆਂ ਲੈਕਚਰ ਦੇਣ ਵਿੱਚ ਮੈਨੂੰ ਇਕ ਹੋਰ ਤਜਰਬਾ ਹੋਇਆ। ਧਰਮ ਤੇ ਇਤਿਹਾਸ ਨੂੰ ਮਿਲਾ ਕੇ ਪੇਸ਼ ਕਰਨ ਨਾਲ ਸਟੇਜ ਉੱਤੇ ਇਕ ਨਵਾਂ ਹੀ ਰੰਗ ਪੈਦਾ ਹੋ ਜਾਂਦਾ ਹੈ, ਨਹੀਂ ਤਾਂ (ਜੋ ਮੈਂ ਪੰਜਤਾਲੀ-ਸਾਲਾ ਢਾਡੀ ਜੀਵਨ ਤੋਂ ਸਿੱਖਿਆ ਹੈ) ਬਹੁਤੇ ਕਥਾ ਵਾਚਕ ਜਾਂ ਪ੍ਰਚਾਰਕ ਇਤਿਹਾਸ ਤੋਂ ਜਾਣੂੰ ਨਹੀਂ ਹੁੰਦੇ। ਉਹ ਗੁਰਬਾਣੀ ਦੀ ਵਿਆਖਿਆ ਬਹੁਤ ਸੁੰਦਰ ਕਰਦੇ ਹਨ, ਪਰ ਜਦ ਕੋਈ ਇਤਿਹਾਸ ਦਾ ਹਵਾਲਾ ਦੇਂਦੇ ਹਨ, ਤਾਂ ਉਹ ਸਹੀ ਨਹੀਂ ਹੁੰਦਾ। ਦੂਸਰੇ ਪਾਸੇ ਇਤਿਹਾਸ ਦੀ ਵਿਆਖਿਆ ਕਰਨ ਵਾਲੇ, ਖ਼ਾਸ ਕਰ ਢਾਡੀ ਸਿੰਘ, ਗੁਰਬਾਣੀ ਤੋਂ ਅਣਜਾਣ ਹੁੰਦੇ ਹਨ। ਉਹ ਕਦੇ ਗੁਰਬਾਣੀ ਦਾ ਪ੍ਰਮਾਣ ਦੇਣ ਵੀ, ਤਾਂ ਸਹੀ ਨਹੀਂ ਹੁੰਦਾ। ਫਿਰ ਦਿੱਤੇ ਪ੍ਰਮਾਣ ਦਾ ਅਰਥ ਕਰਨ ਵਿੱਚ ਉਹ ਆਮ ਟਪਲਾ ਖਾ ਜਾਂਦੇ ਹਨ। ਜਿੰਨਾ ਚਿਰ ਵਕਤਾ ਗੁਰਬਾਣੀ ਦੀ ਵਿਆਕਰਣ ਤੋਂ ਜਾਣੂੰ ਨਾ ਹੋਵੇ, ਉਹ ਸਹੀ ਅਰਥਾਂ ਤੱਕ ਨਹੀਂ ਪਹੁੰਚ ਸਕਦਾ।

ਮੈਂ ਇਹਨਾਂ ਦੋਹਾਂ ਚੀਜ਼ਾਂ ਦਾ ਆਸਰਾ ਲੈ ਕੇ ਚੱਲਦਾ ਹਾਂ। ਸਿੱਖ ਇਤਿਹਾਸ ਮੇਰਾ ਜੀਵਨ ਭਰ ਵਾਸਤੇ ਅਪਣਾਇਆ ਹੋਇਆ ਮਜ਼ਮੂਨ ਹੈ। ਤੇ ਇਤਿਹਾਸ ਨੂੰ ਸਹੀ ਸਮਝਣ ਵਾਸਤੇ ਲੋੜ ਅਨੁਸਾਰ ਗੁਰਬਾਣੀ ਦਾ ਅਧਿਐਨ ਵੀ ਕੀਤਾ ਹੈ। ਸਟੇਜ ਉੱਤੇ ਮੈਂ ਨਾਲੋ-ਨਾਲ ਦੋਹਾਂ ਪੱਖਾਂ ਨੂੰ ਮੁੱਖ ਰੱਖ ਕੇ ਚੱਲਦਾ ਸਾਂ। ਇਸ ਢੰਗ ਨੂੰ ਸੰਗਤਾਂ ਨੇ ਬਹੁਤ ਪਸੰਦ ਕੀਤਾ।

ਮੈਂ ਇਹ ਲੈਕਚਰਾਂ ਦੀ ਪੁਸਤਕ ਛਾਪਣ ਵਾਸਤੇ ਕਦੇ ਨਹੀਂ ਸੀ ਸੋਚਿਆ। ਇਹ ਸਭ

ਸ. ਜੀਵਨ ਸਿੰਘ (ਮਾਲਕ ਲਾਹੌਰ ਬੁੱਕ ਸ਼ਾਪ, ਲੁਧਿਆਣਾ) ਦੀ ਪ੍ਰੇਰਨਾ ਹੈ। ਉਹਨਾਂ ਇਕ ਦਿਨ ਬੜੇ ਮਾਣ ਨਾਲ ਕਿਹਾ, "ਨਾ ਭਈ! ਇਹ ਵੀ ਗੁਰੂ ਮਹਾਰਾਜ ਦੀ ਬਖ਼ਸ਼ਸ਼ ਹੈ। ਜੋ ਤੂੰ ਇੰਗਲੈਂਡ ਵਿੱਚ ਲੈਕਚਰ ਦਿੱਤੇ ਸਨ, ਉਹ ਲਿਖ ਦੇਹ। ਇਹ ਵੀ ਪੰਥ ਦੀ ਸੇਵਾ ਹੈ। ਤੇ ਮੈਂ ਛਾਪ ਦਿਆਂਗਾ।"

ਇਹ ਜ਼ਰੂਰੀ ਹੈ ਕਿ ਸਿੱਖ ਸਟੇਜ ਉੱਤੇ ਲੈਕਚਰ ਦੇਣ ਵਾਲਿਆਂ ਤੇ ਲੈਕਚਰਾਂ ਬਾਰੇ ਵੀ ਮੈਂ ਕੁਝ ਸੰਖੇਪ ਜਿਹੀਆਂ ਬੇਨਤੀਆਂ ਕਰ ਦਿਆਂ। ਸੁਰਗਵਾਸੀ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਇਕ ਪੁਸਤਕ ਲਿਖੀ ਸੀ, "ਜਨਤਾ ਵਿੱਚ ਕਿਵੇਂ ਬੋਲੀਏ।" ਉਸ ਵਿੱਚ ਪੂਰਾ ਵਿਸਥਾਰ ਦਿੱਤਾ ਗਿਆ ਹੈ। (ਚੰਗਾ ਹੋਵੇ, ਜੇ ਨਵੇਂ ਲੈਕਚਰ ਸਿੱਖਣ ਵਾਲੇ ਸੱਜਣ ਉਹ ਪੜ੍ਹ ਲੈਣ) ਮੈਂ ਸਿਰਫ਼ ਇਸ਼ਾਰੇ ਮਾਤਰ ਕੁਝ ਸਤਰਾਂ ਲਿਖਦਾ ਹਾਂ।

੧. ਸਿੱਖ ਧਰਮ ਦੇ ਪ੍ਰਚਾਰਕ ਦਾ ਲਿਬਾਸ ਸਾਦਾ ਤੇ ਸਿੱਖਾਂ ਵਾਲਾ ਹੋਣਾ ਚਾਹੀਦਾ ਹੈ। ਪਹਿਰਾਵੇ ਵਿੱਚੋਂ ਭੜਕੀਲਾਪਨ, ਚੰਚਲਤਾ ਜਾਂ 'ਵਿਖਾਵਾ' ਪ੍ਰਗਟ ਨਹੀਂ ਹੋਣਾ ਚਾਹੀਦਾ।

੨. ਸਿੱਖੀ ਸਰੂਪ ਹਰ ਪੱਖ ਤੋਂ ਕਾਇਮ ਹੋਣਾ ਚਾਹੀਦਾ ਹੈ, ਤਾਂ ਕਿ ਵੇਖਣ ਵਾਲੇ ਦੇ ਮਨ ਵਿੱਚ ਸ਼ਰਧਾ ਪੈਦਾ ਹੋਵੇ।

੩. ਪ੍ਰਚਾਰਕ ਪੰਜਾਂ ਕਕਾਰਾਂ ਦਾ ਧਾਰਨੀ ਤੇ ਬਾਣੀ ਦਾ ਨਿੱਤ-ਨੇਮੀ ਹੋਵੇ।

੪. ਤੁਸੀਂ ਘਰ ਵਿੱਚ ਹੋਵੋ, ਸਟੇਜ ਉੱਤੇ, ਜਾਂ ਮਿੱਤਰਾਂ ਦੀ ਬੈਠਕ ਵਿੱਚ, ਇਹ ਕਦੇ ਨਾ ਭੁੱਲੋ ਕਿ ਤੁਸੀਂ ਧਰਮ ਦੇ ਪ੍ਰਚਾਰਕ ਹੋ।

੫. ਤੁਹਾਡੀ ਬੋਲੀ ਮਿੱਠੀ ਤੇ ਸਾਊਆਂ ਵਾਲੀ ਹੋਵੇ। ਬੇਲੋੜੇ ਹਾਸੇ-ਠੱਠੇ ਦਾ ਵਿਖਾਵਾ ਕਦੇ ਨਾ ਕਰੋ। ਅਜਿਹੀ ਗੱਲ ਮੂੰਹੋਂ ਕਦੇ ਨਾ ਕੱਢੋ, ਜਿਸ ਨਾਲ ਤੁਹਾਡੀ ਕੀਮਤ ਘਟੇ।

੬. ਸਟੇਜ ਉੱਤੇ ਓਨੀ ਗੱਲ ਕਰੋ, ਓਹਾ ਦਲੀਲ ਜਾਂ ਪ੍ਰਮਾਣ ਦਿਉ, ਜਿਸ ਦਾ ਤੁਹਾਨੂੰ ਪੂਰਾ ਗਿਆਨ ਹੋਵੇ।

੭. ਕਿਸੇ ਮੂੰਹੋਂ ਸੁਣੀ ਸੁਣਾਈ ਗੱਲ ਦਾ ਪ੍ਰਮਾਣ ਨਾ ਦਿਉ। ਜੇ ਉਹ ਝੂਠਾ ਹੋਇਆ, ਤਾਂ ਤੁਸੀਂ ਵੀ ਝੂਠੇ ਹੋ ਜਾਵੋਗੇ। ਸੱਚ ਭਾਲਣ ਵਾਸਤੇ ਪ੍ਰਮਾਣਿਕ ਪੁਸਤਕਾਂ ਪੜ੍ਹੋ।

੮. ਗੁਰਬਾਣੀ ਤੇ ਸਿੱਖ ਇਤਿਹਾਸ—ਦੋਹਾਂ ਦਾ ਅਧਿਐਨ ਕਰੋ। ਇਕ ਪੱਖਾ ਗਿਆਨ ਸਦਾ ਅਧੂਰਾ ਹੁੰਦਾ ਹੈ।

੯. ਹੋ ਸਕੇ, ਤਾਂ ਬਾਕੀ ਦੇਸ਼ਾਂ ਤੇ ਮਜ਼੍ਹਬਾਂ ਦਾ ਇਤਿਹਾਸ ਵੀ ਜ਼ਰੂਰ ਪੜ੍ਹੋ। ਤੁਹਾਡੀ ਵਿੱਦਵਤਾ ਵਿੱਚ ਵਾਧਾ ਕਰੇਗਾ।

੧੦. ਹਿੰਦੂ ਧਰਮ, ਇਸਲਾਮ ਤੇ ਈਸਾਈ ਮੱਤ ਦੇ ਧਾਰਮਿਕ ਗ੍ਰੰਥਾਂ ਦਾ ਵੀ ਕੁਝ ਗਿਆਨ ਪ੍ਰਾਪਤ ਕਰ ਸਕੋ, ਤਾਂ ਤੁਹਾਨੂੰ ਇਹ ਸਮਝਣ ਵਿੱਚ ਸਹਾਇਤਾ ਮਿਲੇਗੀ ਕਿ ਗੁਰੂ ਨਾਨਕ ਦਾ ਧਰਮ ਕਿੰਨਾ ਉਚੇਰਾ ਹੈ?

੧੧. ਸਟੇਜ ਉੱਤੇ ਕਿਸੇ ਵੀ ਸੱਜਣ ਦਾ ਬੇਲੋੜਾ ਵਿਰੋਧ ਨਾ ਕਰੋ। ਕਿਸੇ ਦੀ ਦਲੀਲ ਦਾ ਖੰਡਨ ਕਰਨਾ ਜ਼ਰੂਰੀ ਹੋ ਜਾਏ, ਤਾਂ ਨਰਮ ਤੋਂ ਨਰਮ ਬੋਲੀ ਵਰਤੋ।

੧੨. ਸਟੇਜ ਉੱਤੇ ਸੌਖੀ ਤੋਂ ਸੌਖੀ ਬੋਲੀ ਵਰਤੋ, ਜੋ ਸਭ ਦੀ ਸਮਝ ਵਿੱਚ ਆ ਜਾਵੇ।

੧੩. ਹਰ ਸ਼ਬਦ ਮੂੰਹੋਂ ਸੋਚ ਸਮਝ ਕੇ ਕੱਢੋ। ਜ਼ਬਾਨੋਂ ਨਿਕਲੇ ਸ਼ਬਦਾਂ ਦਾ ਅਰਥ ਵਿਰੋਧੀ ਆਪਣੀ ਮਰਜ਼ੀ ਨਾਲ ਕਰੇਗਾ।

੧੪. ਜਿੰਨੇ ਦਾ ਪੂਰਾ ਗਿਆਨ ਹੈ, ਸਿਰਫ਼ ਓਨਾ ਕਹੋ, ਤੇ ਉਹ ਕਹਿੰਦਿਆਂ ਝਿਜਕੋ

ਨਾ। ਤੁਹਾਡੇ ਸਾਮ੍ਹਣੇ ਬੈਠੇ ਤੁਹਾਡੇ ਨਾਲੋਂ ਸਿਆਣੇ ਨਹੀਂ, ਪਰ ਉਹਨਾਂ ਨੂੰ ਆਪਣੇ ਨਾਲੋਂ ਅਣਜਾਣ ਵੀ ਨਾ ਸਮਝੋ। ਹਰ ਆਦਮੀ ਕੁਝ ਨਾ ਕੁਝ ਜਾਣਦਾ ਹੈ, ਪਰ ਸਭ ਕੁਝ ਕੋਈ ਵੀ ਨਹੀਂ ਜਾਣਦਾ।

੧੫. ਜਿਨ੍ਹਾਂ ਚੰਗਿਆਈਆਂ ਦਾ ਤੁਸੀਂ ਪ੍ਰਚਾਰ ਕਰਦੇ ਹੋ, ਉਹਨਾਂ ਨੂੰ ਆਪਣੇ ਜੀਵਨ ਵਿੱਚ ਧਾਰਨ ਕਰੋ।

੧੬. ਇਸ ਲਈ ਖ਼ੁਸ਼ਾਮਦ ਨਾ ਕਰੋ ਕਿ ਕੋਈ ਤੁਹਾਡਾ ਆਦਰ, ਸਤਿਕਾਰ ਜਾਂ ਵਡਿਆਈ ਕਰੇ। ਤੁਸੀਂ ਆਪਣੇ ਅੰਦਰ ਗੁਣ ਪੈਦਾ ਕਰੋ, ਸਤਿਕਾਰ ਕਰਨ ਵਾਲੇ ਆਪੇ ਤੁਹਾਨੂੰ ਭਾਲ ਲੈਣਗੇ।

੧੭. ਧਰਮ ਦਾ ਧੁਰਾ ਈਸ਼ਵਰ ਹੈ। ਉਸ ਉੱਤੇ ਭਰੋਸਾ ਰੱਖੋ। ਉਹ ਹਰ ਵੇਲੇ ਅੰਗ ਸੰਗ ਹੈ।

੧੮. ਨਾ ਮੂੰਹੋਂ ਝੂਠ ਕਹੋ, ਨਾ ਕਿਸੇ ਦੀ ਝੂਠੀ ਵਡਿਆਈ ਕਰੋ, ਨਾ ਝੂਠੀ ਵਡਿਆਈ ਦੀ ਆਸ ਰੱਖੋ।

੧੯. ਤੁਹਾਡੇ ਗੁਣਾਂ ਤੇ ਔਗੁਣਾਂ ਤੋਂ ਤੁਹਾਡਾ ਹਰ ਮਿੱਤਰ ਤੇ ਵਿਰੋਧੀ ਜਾਣੂੰ ਹੈ। ਉਹਨਾਂ ਨੂੰ ਛੁਪਾਉਣ ਦਾ ਯਤਨ ਕਰਕੇ ਆਪਣੇ ਆਪ ਨੂੰ ਧੋਖੇ ਵਿੱਚ ਨਾ ਰੱਖੋ।

੨੦. ਆਖ਼ਰੀ ਗੱਲ, ਨਿਰੇ ਕਥਨੀ ਦੇ ਧਨੀ ਨਹੀਂ, ਕਰਨੀ ਦੇ ਧਨੀ ਬਣਨ ਦਾ ਯਤਨ ਕਰੋ।

ਹੁਣ ਲੈਕਚਰਾਂ ਬਾਰੇ ਦੋ ਸੱਤਰਾਂ। ਸਟੇਜ ਉੱਤੇ ਬੋਲਣਾ ਤੇ ਲਿਖਣਾ, ਦੋਵੇਂ ਸੁਤੰਤਰ ਹੁਨਰ ਹਨ, ਆਪਣੇ ਆਪ ਵਿੱਚ ਪੂਰਨ। ਦੋਹਾਂ ਦਾ ਸੁਮੇਲ ਤਾਂ ਹੋ ਸਕਦਾ ਹੈ, ਪਰ ਇਕ ਦੂਸਰੇ ਦੀ ਥਾਂ ਨਹੀਂ ਲੈ ਸਕਦਾ। ਮਿਸਾਲ ਵਜੋਂ, ਇਕ ਚੰਗੇ ਤੋਂ ਚੰਗਾ ਪ੍ਰਚਾਰਕ ਜੋ ਕੁਝ ਸਟੇਜ ਉੱਤੇ ਬੋਲ ਕੇ ਸਰੋਤਿਆਂ ਨੂੰ ਪ੍ਰਭਾਵਿਤ ਕਰ ਸਕਦਾ ਹੈ, ਉਹਦਾ ਲੈਕਚਰ (ਟੇਪ ਰਿਕਾਰਡਰ ਉੱਤੇ ਰਿਕਾਰਡ ਕਰਕੇ) ਹੂ-ਬ-ਹੂ ਅੱਖਰ-ਅੱਖਰ ਛਾਪ ਦਿਉ, ਤਾਂ ਉਹ ਪਾਠਕ ਨੂੰ ਸੰਤੁਸ਼ਟ ਨਹੀਂ ਕਰ ਸਕੇਗਾ। ਕਾਰਨ : ਪ੍ਰਚਾਰਕ ਕਈ ਵਾਰ ਇਕੋ ਪੰਗਤੀ ਜਾਂ ਸ਼ੇਅਰ ਦੋ-ਦੋ, ਚਾਰ-ਚਾਰ ਵਾਰ ਦੁਹਰਾਉਂਦਾ ਹੈ, ਕਈ ਵਾਰ ਉਹ ਆਪਣੇ ਕੁਝ ਖ਼ਾਸ ਵਾਕ ਵੀ ਸਰੋਤੇ ਨੂੰ ਦ੍ਰਿੜ੍ਹ ਕਰਾਉਣ ਵਾਸਤੇ ਦੁਹਰਾਉਂਦਾ ਹੈ। ਇਸ ਤਰ੍ਹਾਂ ਸਰੋਤੇ ਦੇ ਸੁਆਦ ਵਿੱਚ ਵਾਧਾ ਕਰਦਾ ਹੈ, ਪਰ ਕਿਤਾਬੀ ਰੂਪ ਵਿੱਚ ਕਿਸੇ ਵਾਕ ਜਾਂ ਤੁਕ ਨੂੰ ਵਾਰ-ਵਾਰ ਲਿਖਣ ਨਾਲ ਪਾਠਕ ਦਾ ਮਨ ਉਕਤਾ ਜਾਵੇਗਾ, ਰਸ ਵਿੱਚ ਫ਼ਿਕ ਪੈ ਜਾਵੇਗਾ।

ਥੋੜ੍ਹੇ ਸ਼ਬਦਾਂ ਵਿੱਚ, ਲੇਖਕ ਸੰਖੇਪ ਲਿਖਦਾ ਹੈ, ਪ੍ਰਚਾਰਕ ਉਸ ਦਾ ਵਿਸਥਾਰ ਕਰਦਾ ਹੈ। ਦੋਹਾਂ ਹੁਨਰਾਂ ਦਾ ਆਪਣਾ-ਆਪਣਾ ਥਾਂ ਹੈ। ਮੈਂ ਇਹ ਲੈਕਚਰ ਲਿਖਣ ਲੱਗਿਆਂ ਵਿਚਕਾਰਲਾ ਰਾਹ ਅਖ਼ਤਿਆਰ ਕੀਤਾ ਹੈ। ਅੱਗੇ ਪ੍ਰਚਾਰਕ ਦੀ ਆਪਣੀ ਸਮਝ ਤੇ ਤਜਰਬੇ ਉੱਤੇ ਨਿਰਭਰ ਹੈ। ਜਿੱਥੇ ਲੋੜ ਪਵੇ, ਮੇਰੇ ਲਿਖੇ ਵਿੱਚੋਂ ਕੁਝ ਛੱਡ ਸਕਦੇ ਹੋ, ਤੇ ਜਿੱਥੇ ਜ਼ਰੂਰਤ ਸਮਝੋ, ਕੁਝ ਵਧਾ ਵੀ ਸਕਦੇ ਹੋ। ਖ਼ਾਸ ਕਰ ਗੁਰਬਾਣੀ ਦੀਆਂ ਤੁਕਾਂ ਦੇ ਅਰਥ ਕਰਨ ਲੱਗਿਆਂ ਉਹਨਾਂ ਦਾ ਵਿਸਥਾਰ ਕੀਤਾ ਜਾ ਸਕਦਾ ਹੈ। ਜਾਂ ਵਿੱਚ ਆਏ ਪ੍ਰਮਾਣਾਂ ਦੀ ਪੁਸ਼ਟੀ ਵਾਸਤੇ ਹੋਰ ਢੁੱਕਵੇਂ ਪ੍ਰਮਾਣ ਦਿੱਤੇ ਜਾ ਸਕਦੇ ਹਨ। ਇਹ ਤਾਂ ਸਿਰਫ਼ ਰਾਹ ਵਿਖਾਉਣ ਵਾਲੀ ਗੱਲ ਹੈ, ਪ੍ਰਚਾਰਕ ਤਾਂ ਮਿਹਨਤ ਤੇ ਅਭਿਆਸ ਨਾਲ ਬਣਦਾ ਹੈ।

ਇਕ ਦੋ ਗੱਲਾਂ ਹੋਰ ਲਿਖਦਾ ਹਾਂ।

ਮੈਂ ੧੯੩੫ ਈ. ਵਿੱਚ ਢਾਡੀ ਜੱਥੇ ਦਾ ਕੰਮ ਸ਼ੁਰੂ ਕੀਤਾ। ਵਾਰਾਂ ਦੇ ਨਾਲ ਵਿਆਖਿਆ ਕਰਨ ਦਾ ਮੈਂ ਬਿਲਕੁਲ ਨਵਾਂ ਢੰਗ ਅਪਣਾਇਆ। ਸਰੋਤਿਆਂ ਨੂੰ ਉਹ ਬਹੁਤ ਪਸੰਦ ਆਇਆ। ਸਿੱਟੇ ਵਜੋਂ ਦੋ-ਕੁ ਸਾਲ ਵਿੱਚ ਹੀ ਮੇਰਾ ਜੱਥਾ ਵਾਹਵਾ ਪ੍ਰਸਿੱਧ ਹੋ ਗਿਆ। ਸੱਚੀ ਗੱਲ ਏ, ਇਸ ਦਾ ਮੇਰੇ ਮਨ ਵਿੱਚ ਕੁਝ ਹੰਕਾਰ ਵੀ ਹੋ ਗਿਆ। ਇਕ ਮਿਸਾਲ ਦੇਂਦਾ ਹਾਂ। ਰਾਮ ਥੰਮ੍ਹਣ ਵਿਸਾਖੀ ਦੇ ਮੇਲੇ ਸਮੇਂ ਧਾਰਮਿਕ ਦੀਵਾਨ ਵੀ ਸਜਿਆ ਕਰਦਾ ਸੀ, ਜਿਸ ਦੇ ਮੁੱਖੀ ਪ੍ਰਬੰਧਕ ਸ. ਬਹਾਲ ਸਿੰਘ ਜ਼ੈਲਦਾਰ ਰਾਜਾ ਜੰਗ ਵਾਲੇ ਹੁੰਦੇ ਸਨ। ਇਕ ਵਿਸਾਖੀ ਦੀ ਗੱਲ ਹੈ, ਪਹਿਲਾਂ ਰਾਗੀ ਸਿੰਘਾਂ ਕੀਰਤਨ ਕੀਤਾ, ਉਸ ਤੋਂ ਪਿੱਛੋਂ ਮੇਰੇ ਜੱਥੇ ਦੀ ਵਾਰੀ ਸੀ। ਸਾਥੋਂ ਪਿੱਛੋਂ ਇਕ ਹੋਰ ਢਾਡੀ ਜੱਥੇ ਨੇ ਕੀਰਤਨ ਕੀਤਾ, ਜਿਸ ਨੇ ਆਰੰਭ ਵਿੱਚ ਗੁਰਬਾਣੀ ਦਾ ਸ਼ਬਦ ਗਾਇਆ, ਜਿਸ ਦੀ ਉਸ ਨੇ ਇਕ ਤੁਕ ਵੀ ਸ਼ੁੱਧ ਨਾ ਪੜ੍ਹੀ। ਉਸ ਤੋਂ ਪਿੱਛੋਂ 'ਬਾਬਾ ਫ਼ਤਹਿ ਸਿੰਘ ਮਾਂਗਾ' ਦੀ ਵਾਰੀ ਸੀ। ਆਪ ਗੁਰਬਾਣੀ ਦੇ ਮਹਾਨ ਵਿੱਦਵਾਨ ਸਨ। ਸ਼ੁਰੂ ਕਰਦਿਆਂ ਹੀ ਉਹਨਾਂ ਢਾਡੀਆਂ ਦਾ ਬੜਾ ਮਜ਼ਾਕ ਉਡਾਇਆ। ਅਖੇ : "ਅੱਠਾਂ-ਅੱਠਾਂ ਆਨਿਆਂ ਦੀਆਂ ਢੱਡਾਂ ਖ਼ਰੀਦ ਲੈਣੀਆਂ, ਸਾਰੰਗੀ ਲਾ ਲੈਣੀ ਮੋਢੇ ਨਾਲ, ਤੇ ਚੁੱਕ ਸੁਰਾਂ ਲੈਣੀਆਂ। ਅੰਨ੍ਹੇਵਾਹ, ਉ ਦਿਲਬਰਾ ਵਾਸਤਾ ਈ।"

ਮੈਨੂੰ ਸੁਣ ਕੇ ਬੜਾ ਗ਼ੁੱਸਾ ਆਇਆ, ਪਰ ਗ਼ੁੱਸਾ ਕੱਢਣ ਦਾ ਸਮਾਂ ਨਾ ਮਿਲਿਆ, ਕਿਉਂਕਿ ਮੈਂ ਪਹਿਲਾਂ ਕੀਰਤਨ ਕਰ ਹਟਿਆ ਸਾਂ। ਸਾਰਾ ਦਿਨ ਮੈਂ ਏਹਾ ਸੋਚੀ ਗਿਆ, ਇਸ ਬੁੱਢੇ ਬਾਬੇ ਨੇ ਕੀਤਾ ਕੀ? ਗੁਰਮੁਖੀ ਤੋਂ ਬਿਨਾਂ ਇਹਨੂੰ ਹੋਰ ਆਉਂਦਾ ਕੀ ਏ? ਤੇ ਮੈਂ, ਪੰਜਾਬੀ, ਉਰਦੂ, ਹਿੰਦੀ, ਅੰਗਰੇਜ਼ੀ, ਚਾਰ ਜ਼ਬਾਨਾਂ ਪੜ੍ਹ ਸਕਦਾ ਹਾਂ। ਤੇ ਏਸ ਘੜੇ ਜਿੱਡਾ ਊੜਾ ਪਾਉਣ ਵਾਲੇ ਨੇ ਸਾਰੇ ਢਾਡੀਆਂ ਦੀ ਵੱਢ ਦਿੱਤੀ?

ਪਰ ਦੋ ਚਾਰ ਦਿਨ ਪਿੱਛੋਂ ਜਾਂ ਮੈਂ ਠੰਢੇ ਦਿਲ ਨਾਲ ਸੋਚਿਆ ਤਾਂ ਬਾਬਾ ਫ਼ਤਹਿ ਸਿੰਘ ਦੀ ਲਾਈ ਚੋਟ ਮੇਰੇ ਕੰਮ ਆ ਗਈ। (ਪਿੱਛੋਂ ਬਾਬਾ ਫ਼ਤਹਿ ਸਿੰਘ ਨਾਲ ਮੇਰੀ ਬੜੀ ਦੋਸਤੀ ਰਹੀ।) ਗੁਰੂ ਦੀ ਕਿਰਪਾ ਨਾਲ ਮੈਂ—ਜਿੰਨੀ ਹੋ ਸਕੀ—ਈਮਾਨਦਾਰੀ ਨਾਲ ਮਿਹਨਤ ਕੀਤੀ।

ਇਹ ਗੱਲ ਮੈਂ ਆਪਣੇ ਪਾਠਕਾਂ ਨਾਲ ਇਸ ਵਾਸਤੇ ਸਾਂਝੀ ਕੀਤੀ ਹੈ ਕਿ ਜਦੋਂ ਮੈਂ ਐਵੇਂ ਨਾਂ-ਮਾਤਰ ਜਾਣਦਾ ਸਾਂ, ਓਦੋਂ ਸਮਝਦਾ ਸਾਂ ਕਿ ਮੈਂ ਬਹੁਤ ਕੁਝ ਜਾਣਦਾ ਹਾਂ। ਤੇ ਉਮਰ ਭਰ ਦੀ ਮਿਹਨਤ ਪਿੱਛੋਂ ਅੱਜ ਮੈਂ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਮੈਂ ਅਜੇ ਬਹੁਤ ਥੋੜ੍ਹਾ ਜਾਣ ਸਕਿਆ ਹਾਂ।

'ਇਤਨਾ ਹੀ ਜਾਨਾ, ਕਿ ਕੁਛ ਨਾ ਜਾਨਾ, ਹਾਏ
ਸੋ ਭੀ ਹੂਆ ਇਕ ਉਮਰ ਕੇ ਬਾਅਦ ਮਾਲੂਮ।'

ਸੋ, ਕੋਈ ਕਿੰਨਾ ਵੀ ਵਿੱਦਵਾਨ ਹੋਵੇ, ਉਸ ਨੂੰ ਹਉਮੈਂ ਨਹੀਂ ਕਰਨੀ ਚਾਹੀਦੀ ਕਿਉਂਕਿ 'ਗਿਆਨ' ਇਕ ਅਥਾਹ ਸਮੁੰਦਰ ਹੈ।

ਹਰ ਹਾਲ, ਇਹ ਕਿੱਤਾ ਮਾੜਾ ਨਹੀਂ, ਪੁੰਨ ਤੇ ਫਲੀਆਂ ਵਾਲਾ ਹੈ। ਸੱਚ ਪੁੱਛੋ, ਤਾਂ ਕਿੱਤਾ (ਹੁਨਰ) ਕੋਈ ਵੀ ਮਾੜਾ ਨਹੀਂ, ਕਿੱਤਾਕਾਰ ਹੀ ਚੰਗਾ ਜਾਂ ਮਾੜਾ ਹੁੰਦਾ ਹੈ। ਘਾਲਣਾ ਘਾਲੋ, ਸਫਲਤਾ ਜ਼ਰੂਰ ਮਿਲੇਗੀ।

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ॥

੧—੧੨—੭੯

# ਸਭ ਤੇ ਵਡਾ ਸਤਿਗੁਰੁ ਨਾਨਕੁ

ਸਾਧ ਸੰਗਤ ! ਈਸ਼ਵਰ ਨੇ ਇਸ ਧਰਤੀ ਨੂੰ ਸੁਰਗ ਬਣਾਇਆ ਸੀ, ਪਰ ਇਨਸਾਨ ਨੇ ਆਪਣੀਆਂ ਲੋੜਾਂ ਤੇ ਗ਼ਰਜ਼ਾਂ ਖ਼ਾਤਰ ਇਸ ਨੂੰ ਨਰਕ ਬਣਾ ਦਿੱਤਾ ਹੈ। ਅਸਲ ਵਿੱਚ ਮਨੁੱਖ ਦੀਆਂ ਲੋੜਾਂ ਹੀ ਸੰਸਾਰ ਦੀਆਂ ਲੋੜਾਂ ਹਨ। ਮਨੁੱਖ ਦਾ ਦੁੱਖ-ਸੁੱਖ ਹੀ ਸੰਸਾਰ ਦਾ ਦੁੱਖ-ਸੁੱਖ ਹੈ। ਮਨੁੱਖ ਦਾ ਮਸਲਾ ਹੀ ਸੰਸਾਰ ਦਾ ਮਸਲਾ ਹੈ। ਇਸ ਮਸਲੇ ਨੂੰ ਸੁਲਝਾਉਣਾ ਤੇ ਸੁੱਖ ਦਾ ਰਾਹ ਲੱਭਣਾ ਹੀ ਮਨੁੱਖਾ-ਜੀਵਨ ਦਾ ਅਸਲੀ ਮਨੋਰਥ ਹੈ।

ਮਨੁੱਖ ਦਾ ਪਹਿਲਾ ਜੀਵਨ ਬੜਾ ਸਰਲ ਸੀ, ਬਾਕੀ ਜੀਵਾਂ ਨਾਲੋਂ ਕੁਝ ਹੀ ਉਚੇਰਾ। ਮਗਰ ਮਨੁੱਖ ਸਾਰੇ ਜਾਨਦਾਰਾਂ ਵਿੱਚੋਂ ਤੇਜ਼ ਬੁੱਧੀ ਦਾ ਮਾਲਕ ਹੈ। ਸੋ ਆਪਣੀ ਅਕਲ ਦੇ ਤਾਣ ਇਸ ਨੇ ਸਹਿਜ-ਸਹਿਜ ਸਾਰੇ ਜੀਵਾਂ ਉੱਤੇ ਆਪਣੀ ਸਰਦਾਰੀ ਕਾਇਮ ਕਰ ਲਈ, ਜਾਂ ਦੂਸਰੇ ਸ਼ਬਦਾਂ ਵਿੱਚ, ਇਨਸਾਨ ਨੂੰ ਭਗਵਾਨ ਨੇ ਸਾਰੇ ਸੰਸਾਰ ਦਾ ਸਰਦਾਰ ਥਾਪ ਦਿੱਤਾ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"

ਇਕ ਥਾਂ ਹਜ਼ੂਰ ਹੋਰ ਫ਼ੁਰਮਾਉਂਦੇ ਹਨ :

"ਲਖ ਚਉਰਾਸੀਹ ਜੋਨਿ ਸਬਾਈ॥
ਮਾਣਸ ਕਉ ਪ੍ਰਭਿ ਦੀਈ ਵਡਿਆਈ॥"

ਏਸੇ ਵਿਚਾਰ ਨੂੰ ਭਾਈ ਗੁਰਦਾਸ ਜੀ ਆਪਣੇ ਸ਼ਬਦਾਂ ਵਿੱਚ ਕਹਿੰਦੇ ਹਨ :

"ਚੌਰਾਸੀ ਲੱਖ ਜੋਨਿ ਵਿਚ,
ਉਤਮ ਜਨਮ ਸੁ ਮਾਣਸ ਦੇਹੀ।"

ਰਚਨਹਾਰ ਨੇ ਤਾਂ ਇਨਸਾਨ ਨੂੰ ਵਡਿਆਈ ਬਖ਼ਸ਼ ਦਿੱਤੀ। ਉਸ ਬਖ਼ਸ਼ਸ਼ ਦੀ ਸਹੂਲਤ ਨਾਲ ਇਸ ਨੇ ਬਾਕੀ ਸਾਰੇ ਜੀਵਾਂ ਉੱਤੇ ਆਪਣੀ ਸਰਦਾਰੀ ਕਾਇਮ ਕਰ ਲਈ, ਪਰ ਇਹਦੇ ਆਪਣੇ ਮਸਲੇ ਓਵੇਂ ਦੇ ਓਵੇਂ ਉਲਝੇ ਹੀ ਰਹੇ; ਸਗੋਂ ਜਿਉਂ-ਜਿਉਂ ਮਨੁੱਖ ਜਾਤੀ ਤਰੱਕੀ ਕਰਦੀ ਗਈ, ਇਸ ਦੇ ਮਸਲੇ ਵਧੇਰੇ ਗੁੰਝਲਦਾਰ ਬਣਦੇ ਗਏ।

ਉੱਨਤੀ ਕਰਦਾ-ਕਰਦਾ ਮਨੁੱਖ ਅਜਿਹੇ ਪੜਾਅ 'ਤੇ ਪੁੱਜ ਗਿਆ ਕਿ ਇਸ ਨੂੰ ਅਮਨ ਦਾ ਜੀਵਨ ਬਿਤਾਉਣ ਵਾਸਤੇ ਕੁਝ ਨਿਯਮ ਘੜਨ ਦੀ ਲੋੜ ਭਾਸਣ ਲੱਗ ਪਈ। ਸਮੇਂ-ਸਮੇਂ ਸਿਰ ਮਨੁੱਖ ਜਾਤੀ ਦੀ ਲੋੜ ਅਨੁਸਾਰ ਬੁੱਧੀਵਾਨ ਪੁਰਸ਼ ਕੁਝ ਨਿਯਮ ਬਣਾਉਂਦੇ ਰਹੇ। ਪਿਆਰ ਨਾਲ ਜਾਂ ਕੁਝ ਸਮਾਜਿਕ ਦਬਾਉ ਨਾਲ ਉਹਨਾਂ ਨਿਯਮਾਂ ਉੱਤੇ ਅਮਲ ਕਰਾਉਣ ਦਾ ਯਤਨ ਵੀ ਕੀਤਾ ਜਾਂਦਾ ਰਿਹਾ।

ਸੰਸਾਰ ਦਾ ਪਸਾਰਾ ਬਹੁਤ ਵਧ ਗਿਆ, ਤਾਂ ਇਹਨਾਂ ਨਿਯਮਾਂ ਨੂੰ ਅੱਗੇ ਤਿੰਨਾਂ ਭਾਗਾਂ ਵਿੱਚ ਵੰਡ ਦਿੱਤਾ ਗਿਆ। ਇਸ ਤਰ੍ਹਾਂ ਜੀਵਨ-ਜਾਚ ਦੀਆਂ ਤਿੰਨ ਸ਼ਾਖ਼ਾਂ ਹੋ ਗਈਆਂ : ਸਮਾਜ, ਧਰਮ ਤੇ ਰਾਜ ਬਣਤਰ, ਪਰ ਇਹ ਆਪਸ ਵਿੱਚ ਏਨੀਆਂ ਸੰਬੰਧਤ ਰਹੀਆਂ ਕਿ ਇਹਨਾਂ ਨੂੰ ਇਕ ਦੂਸਰੀ ਨਾਲੋਂ ਨਿਖੇੜਨਾ ਅਸੰਭਵ ਹੀ ਰਿਹਾ। ਵੱਡਾ ਕਾਰਨ, ਕਿ ਇਹ ਤਿੰਨੇ ਧਾਰਨਾਵਾਂ ਇਕੋ ਮਨੁੱਖ ਦੀ ਲੋੜ-ਪੂਰਤੀ ਵਾਸਤੇ ਸਨ।

ਇਹ ਨਿਯਮ ਘੜਨ ਵਾਲਿਆਂ ਨੇ ਕੁਝ ਕਰੜਾਈ ਤੋਂ ਕੰਮ ਲੈਣਾ ਸ਼ੁਰੂ ਕਰ ਦਿੱਤਾ। ਨਿਯਮਾਂ ਦੀ ਪਾਲਣਾ ਕਰਨ ਵਾਲਿਆਂ ਵਾਸਤੇ ਕੁਝ ਸਹੂਲਤਾਂ ਤੇ ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਵਾਸਤੇ ਸਜ਼ਾਵਾਂ ਨੀਯਤ ਕਰ ਦਿੱਤੀਆਂ। ਏਹਾ 'ਸਹੂਲਤਾਂ' ਤੇ 'ਸਜ਼ਾਵਾਂ' ਦੀ ਵਰਤੋਂ ਹੀ ਪਿੱਛੋਂ 'ਸੁਰਗ' ਤੇ 'ਨਰਕ' ਦੀ ਕਲਪਨਾ ਦਾ ਕਾਰਨ ਬਣੀ।

ਸਮੇਂ ਦੇ ਨਾਲ-ਨਾਲ ਸਮਾਜ ਤੇ ਰਾਜ-ਬਣਤਰ ਦੇ ਨਿਯਮ ਤਾਂ ਬਦਲਦੇ ਰਹੇ, ਪਰ ਧਰਮ ਦੇ ਅਸੂਲ ਕਰੜੇ ਹੁੰਦੇ ਗਏ। ਧਾਰਮਿਕ ਆਗੂਆਂ ਨੇ ਆਪਣੀ ਨਿਯਮਾਵਲੀ ਦੇ ਉਦਾਲੇ ਲਕੀਰ ਮਾਰਨੀ ਸ਼ੁਰੂ ਕਰ ਦਿੱਤੀ ਤੇ ਅਖ਼ੀਰ 'ਤੇ ਕਹਿ ਦਿੱਤਾ, 'ਬੱਸ, ਇਸ ਤੋਂ ਅੱਗੇ ਕੁਝ ਨਹੀਂ।' ਇਸ ਤਰ੍ਹਾਂ ਧਰਮ ਵਿੱਚ ਕੁਝ ਕੱਟੜਪੁਣਾ ਆਉਣਾ ਸ਼ੁਰੂ ਹੋ ਗਿਆ। ਸਿੱਟਾ ਇਹ ਨਿਕਲਿਆ ਕਿ ਹਰ ਮੱਤ ਆਪਣੇ-ਆਪਣੇ ਸਥਾਨ 'ਤੇ ਖਲੋ ਗਿਆ।

ਪਰ ਮਨੁੱਖ ਤਾਂ ਉੱਨਤੀ-ਸ਼ੀਲ ਹੈ। ਇਸ ਨੇ ਤਾਂ ਇਕ ਥਾਂ ਨਹੀਂ ਖਲੋਣਾ। ਮਨੁੱਖ ਉੱਨਤੀ ਕਰਦਾ-ਕਰਦਾ ਅੱਗੇ ਨਿਕਲ ਗਿਆ, ਤਾਂ ਧਰਮ ਉਸ ਤੋਂ ਪਿੱਛੇ ਰਹਿ ਗਿਆ। ਪੁਰਾਣੇ ਧਰਮ ਨਵੇਂ ਮਨੁੱਖ ਦੀ ਲੋੜ ਪੂਰੀ ਕਰਨ ਦੇ ਸਮਰੱਥ ਨਾ ਰਹੇ। ਇਸ ਵਾਸਤੇ ਨਵੇਂ ਮਨੁੱਖ ਨੂੰ ਨਵੇਂ ਧਰਮ ਦੀ ਲੋੜ ਪੈ ਜਾਂਦੀ ਰਹੀ।

ਇਕ ਵਾਰ ਇਕ ਸੱਜਣ ਨੇ 'ਧਰਮਾਂ' ਦਾ ਵਿਰੋਧ ਕਰਦਿਆਂ ਕਿਹਾ ਸੀ, 'ਜੇ ਸਾਰੇ ਸੰਸਾਰ ਵਿੱਚ ਇਕੋ ਧਰਮ ਹੁੰਦਾ ਤਾਂ ਫਿਰ ਕਿਆ ਚੰਗਾ ਸੀ।' ਪਰ ਇਹ ਗੱਲ ਅਨਹੋਣੀ ਹੈ। ਇਕੋ ਧਰਮ ਕੇਵਲ ਜਾਨਵਰਾਂ ਦਾ ਹੋ ਸਕਦਾ ਹੈ, ਮਨੁੱਖਾਂ ਦਾ ਨਹੀਂ।

ਭਾਰਤ ਦੀ ਪੁਰਾਤਨ ਵਿਚਾਰਧਾਰਾ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਦੇ ਆਰੰਭ ਵਿੱਚ ਇਕ ਸੀ ਸ਼ਿਵਜੀ ਤੇ ਇਕ ਉਸ ਦਾ ਸਾਥੀ 'ਨਾਦੀਆ' (ਬਲਦ), ਜਿਸ 'ਤੇ ਸ਼ਿਵਜੀ ਅਸਵਾਰੀ ਕਰਿਆ ਕਰਦਾ ਸੀ। ਨਾਦੀਆ ਦਾ ਧਰਮ ਨਹੀਂ ਬਦਲਿਆ, ਨਾ ਹੀ ਕਦੇ ਬਦਲੇਗਾ। ਨਾਦੀਆ ਦੀ ਔਲਾਦ ਅੱਜ ਵੀ ਓਥੇ ਹੀ ਖਲੀ ਹੈ, ਜਿੱਥੇ ਸ਼ਿਵਜੀ ਦੇ ਸਮੇਂ ਸੀ, ਪਰ ਸ਼ਿਵਜੀ ਦੀ ਔਲਾਦ ਪਹਾੜਾਂ ਦੀਆਂ ਕੰਦਰਾਂ ਤੇ ਦਰੱਖ਼ਤਾਂ ਦੀਆਂ ਖੋੜਾਂ ਵਿੱਚੋਂ ਨਿਕਲ ਕੇ ਅੱਜ ਚੰਦ ਉੱਤੇ ਜਾ ਪਹੁੰਚੀ ਹੈ। ਤਾਂ ਉਹਦਾ ਧਰਮ ਇਕੋ ਥਾਂ ਸਥਿਰ ਕਿਵੇਂ ਰਹਿ ਸਕਦਾ ਸੀ? ਜੇ ਪੰਜ ਸਾਲ ਦੀ ਉਮਰ ਵਿੱਚ ਬਣਿਆ ਕੋਟ ਵੀਹ ਸਾਲ ਪਿੱਛੋਂ ਓਸੇ ਮਨੁੱਖ ਨੂੰ ਨਹੀਂ ਆ ਸਕਦਾ ਤਾਂ ਹਜ਼ਾਰਾਂ ਸਾਲ ਪਹਿਲਾਂ ਦਾ 'ਸਥਿਰ' ਧਰਮ ਵੀ ਅੱਜ ਦੇ ਉੱਨਤ ਮਨੁੱਖ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦਾ। ਇਸ

ਵਾਸਤੇ ਨਵੇਂ ਮਨੁੱਖ ਨੂੰ ਨਵੇਂ ਧਰਮ ਦੀ ਲੋੜ ਪੈ ਜਾਂਦੀ ਰਹੀ ਹੈ। ਤੇ ਉਹ ਲੋੜ ਪੂਰੀ ਕਰਨ ਬਦਲੇ ਨਵੇਂ ਧਰਮ ਵਜੂਦ ਵਿੱਚ ਆਉਂਦੇ ਰਹੇ ਹਨ। ਐਸਾ ਹੋਣਾ ਕੁਦਰਤ ਦੇ ਨਿਯਮਾਂ ਅਨੁਸਾਰ ਸੁਭਾਵਕ ਸੀ।

ਜਿਵੇਂ ਹਰ ਬਿਰਛ ਆਪਣੇ ਸਮੇਂ ਸਿਰ ਪੁੰਗਰਦਾ ਹੈ, ਹਰ ਮੌਸਮ ਆਪਣੇ ਸਮੇਂ ਸਿਰ ਬਦਲਦਾ ਹੈ, ਓਸੇ ਤਰ੍ਹਾਂ ਨਵੇਂ ਧਰਮ ਦਾ ਮੋਢੀ ਵੀ ਕੋਈ ਮਹਾਂਪੁਰਸ਼ ਤਦ ਹੀ ਸੰਸਾਰ ਵਿੱਚ ਆਉਂਦਾ ਹੈ, ਜਦ ਸਮੇਂ ਦੇ ਹਾਲਾਤ ਉਸ ਦੀ ਲੋੜ ਅਨੁਭਵ ਕਰਦੇ ਹਨ।

ਗੀਤਾ ਵਿੱਚ ਭਗਵਾਨ ਕ੍ਰਿਸ਼ਨ ਕਹਿੰਦੇ ਹਨ, "ਹੇ ਅਰਜਨ! ਜਦ-ਜਦ ਧਰਮ ਦੀ ਹਾਨੀ ਹੁੰਦੀ ਹੈ, ਤੇ ਪਾਪਾਂ ਵਿੱਚ ਵਾਧਾ ਹੁੰਦਾ ਹੈ, ਤਦ-ਤਦ ਹੀ ਮੈਂ ਦੇਹ ਧਾਰ ਕੇ ਆਉਂਦਾ ਹਾਂ। ਸਾਧੂ ਪੁਰਸ਼ਾਂ ਦੇ ਪਾਰ ਉਤਾਰੇ ਲਈ, ਪਾਪੀਆਂ ਦੇ ਨਾਸ਼ ਕਰਨ ਬਦਲੇ, ਤੇ ਦੁਬਾਰਾ ਧਰਮ ਸਥਾਪਤ ਕਰਨ ਵਾਸਤੇ ਮੈਂ ਹਰ ਜੁੱਗ ਵਿੱਚ ਪ੍ਰਗਟ ਹੁੰਦਾ ਹਾਂ।"*

ਮੈਂ ਇਸ ਦਾ ਅਰਥ ਇਹ ਲੈਂਦਾ ਹਾਂ ਕਿ ਜਦ ਵੀ ਮਨੁੱਖੀ ਸਮਾਜ ਦਾ ਆਚਰਣ ਵਿਗੜਦਾ ਹੈ, ਧਰਮ ਦੀ ਥਾਂ ਕੂੜ ਪ੍ਰਧਾਨ ਹੋ ਜਾਂਦਾ ਹੈ, ਤਾਂ ਮਨੁੱਖਤਾ ਦੀ ਰੱਖਿਆ ਵਾਸਤੇ ਈਸ਼ਵਰ ਦੀ ਭੇਜੀ ਹੋਈ ਕੋਈ ਮਹਾਨ ਆਤਮਾ ਸੰਸਾਰ ਵਿੱਚ ਪ੍ਰਗਟ ਹੁੰਦੀ ਹੈ।

ਵੇਖਣਾ ਇਹ ਹੈ ਕਿ ਜਦ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ, ਉਸ ਵੇਲੇ ਸਮੇਂ ਦੇ ਹਾਲਾਤ ਇਹੋ ਜਿਹੇ ਭਿਆਨਕ ਸਨ?

ਭਾਈ ਗੁਰਦਾਸ ਜੀ ਪਹਿਲੀ ਵਾਰ ਦੀ ਸੱਤਵੀਂ ਪਉੜੀ ਵਿੱਚ ਵਰਨਣ ਕਰਦੇ ਹਨ :

"ਮਾਇਆ ਮੋਹੀ ਮੇਦਨੀ†, ਕਲਿ ਕਲਵਾਲੀ‡ ਸਭ ਭਰਮਾਈ।
ਉਠੀ ਗਲਾਨ§ ਜਗਤ ਵਿਚ, ਹਉਮੈ ਅੰਦਰ ਜਲੈ ਲੁਕਾਈ।
ਕੋਈ ਨ ਕਿਸੇ ਪੂਜਦਾ, ਊਚ ਨੀਚ ਸਭ ਗਤਿ ਬਿਸਰਾਈ।
ਭਏ ਬਿਅਦਲੀ ਪਾਤਸ਼ਾਹ, ਕਲਿਕਾਤੀ, ਉਮਰਾਵ+ ਕਸਾਈ।
ਰਹਿਆ ਤਪਾਵਸ ਤ੍ਰਿਹੁ ਜੁਗੀ, ਚੌਥੇ ਜੁਗ ਜੋ ਦੇਇ ਸੁ ਪਾਈ।
ਕਰਮ ਭ੍ਰਿਸ਼ਟ ਸਭ ਭਈ ਲੁਕਾਈ।"

ਇਹ ਚੌਥੇ ਜੁੱਗ, ਭਾਵ ਕਲਿਜੁਗ ਦੀ ਉਸ ਵੇਲੇ ਦੀ ਹਾਲਤ ਬਿਆਨ ਕੀਤੀ ਹੈ। ਮਾਇਆ ਨੇ ਸਾਰੇ ਸੰਸਾਰ ਨੂੰ ਮੋਹਿਆ ਹੋਇਆ ਸੀ। ਸਾਰੇ ਕਲ੍ਹੇ ਵਾਲੀ ਨੀਤੀ ਵਿੱਚ ਭਰਮੇ ਹੋਏ ਸਨ। ਲੋਕਾਂ ਦੇ ਮਨਾਂ ਵਿੱਚ ਈਰਖਾ, ਦਵੈਤ ਦਾ ਬੋਲ-ਬਾਲਾ ਸੀ। ਹਉਮੈ ਦੀ ਅੱਗ ਵਿੱਚ ਸਭ ਪ੍ਰਾਣੀ ਸੜ ਰਹੇ ਸਨ। ਕੋਈ ਕਿਸੇ ਦਾ ਸਤਿਕਾਰ ਨਹੀਂ ਸੀ

* ਗੀਤਾ, ਅਧਿਆਇ ਚੌਥਾ, ਸਲੋਕ ੭-੮।
† ਸ੍ਰਿਸ਼ਟੀ।
‡ ਕਲ੍ਹੇਵਾਲੀ।
§ ਈਰਖਾ, ਗਿਲਾਨੀ ਦਾ ਵੈਭਵ।
+ ਮੁਸਾਹਿਬ, ਸਲਾਹਕਾਰ।

ਕਰਦਾ। ਉੱਤਮ ਗੁਣਾਂ ਤੇ ਨੀਂਵੇਂ ਔਗੁਣਾਂ ਦੀ ਸੋਝੀ ਵਿਸਰ ਗਈ ਸੀ। ਬਾਦਸ਼ਾਹ ਅਨਿਆਈਂ ਹੋ ਚੁੱਕੇ ਸਨ, ਤੇ ਉਹਨਾਂ ਦੇ ਮੁਸਾਹਿਬ, ਸਲਾਹਕਾਰ ਕਸਾਈਆਂ ਵਾਲੇ ਸੁਭਾਅ ਦੇ ਮਾਲਕ ਬਣ ਚੁੱਕੇ ਸਨ। ਪਿਛਲੇ ਤਿੰਨਾਂ ਜੁੱਗਾਂ ਵਾਲਾ ਜਪ, ਤਪ ਤੇ ਸਾਧਨਾ ਖ਼ਤਮ ਹੋ ਚੁੱਕੀ ਸੀ। ਚੌਥੇ ਜੁੱਗ, ਭਾਵ ਕਲਿਜੁਗ ਦਾ ਪਹਿਰਾ ਸੀ। ਜੋ ਕੁਝ ਕੋਈ ਦੇਂਦਾ ਸੀ, ਉਸ ਦਾ ਫਲ ਪਾ ਰਿਹਾ ਸੀ। ਭਾਈ ਸਾਹਿਬ ਅਖ਼ੀਰਲੀ ਪੰਗਤੀ ਵਿੱਚ ਸਿੱਟਾ ਕੱਢਦੇ ਹਨ ਕਿ ਸਾਰੀ ਖ਼ਲਕਤ ਹੀ ਕਰਮ ਭ੍ਰਸ਼ਟ ਹੋ ਚੁੱਕੀ ਸੀ।

ਸਤਾਰ੍ਹਵੀਂ ਪਉੜੀ ਵਿੱਚ ਫਿਰ ਭਾਈ ਸਾਹਿਬ ਲਿਖਦੇ ਹਨ :

"ਜੁਗ ਗਰਦੀ ਜਬ ਹੋਵਹੇ, ਉਲਟੇ ਜੁਗ ਕਿਆ ਹੋਇ ਵਰਤਾਰਾ।
ਉਠੇ ਗਿਲਾਨ ਜਗਤ ਵਿਚ, ਵਰਤੇ ਪਾਪ ਭ੍ਰਸ਼ਟ ਸੰਸਾਰਾ।
ਵਰਨਾਵਰਨ ਨ ਭਾਵਨੀ,
ਖਹਿ-ਖਹਿ ਜਲਨ ਬਾਂਸ ਅੰਗਿਆਰਾ।"

ਹੁਣ ਜਗ-ਤਾਰਕ ਗੁਰੂ ਨਾਨਕ ਦੇਵ ਮਹਾਰਾਜ ਦੇ ਆਪਣੇ ਮੁਖਾਰਬਿੰਦ ਤੋਂ ਉਸ ਸਮੇਂ ਦੀ ਹਾਲਤ ਬਾਰੇ ਸੁਣੋ। ਹਜ਼ੂਰ ਫ਼ੁਰਮਾਉਂਦੇ ਹਨ :

"ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ-ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ॥"

ਰੱਬ ਨੂੰ ਭੁੱਲੇ ਹੋਏ ਕਲਿਜੁਗੀ ਜੀਵ ਕੁੱਤੇ ਦੇ ਮੂੰਹ ਵਾਲੇ ਬਣੇ ਹੋਏ ਸਨ ਤੇ ਉਹਨਾਂ ਦੀ ਖ਼ੁਰਾਕ ਮੁਰਦਾਰ ਸੀ। ਪਰਾਏ ਹੱਕ ਨੂੰ ਮਹਾਰਾਜ ਮੁਰਦਾਰ ਨਾਲ ਤਸ਼ਬੀਹ ਦੇਂਦੇ ਹਨ। ਵੇਖੋ ਮਾਝ ਦੀ ਵਾਰ,

"ਹਕੁ ਪਰਾਇਆ ਨਾਨਕਾ, ਉਸ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ॥"

ਮੁਰਦਾਰ, ਪਰਾਇਆ ਹੱਕ, ਪਰ ਉਸ ਸਮੇਂ ਤਾਂ ਪਰਾਏ ਹੱਕ ਨੂੰ ਆਪਣਾ ਸਮਝਿਆ ਜਾ ਰਿਹਾ ਸੀ। ਪਰਾਇਆ ਹੱਕ ਮਾਰਨ ਵਾਲਾ ਬਲਵਾਨ ਤੇ ਚਾਤਰ ਮੰਨਿਆ ਜਾਂਦਾ ਸੀ। ਇਸ ਪੰਗਤੀ ਵਿੱਚ ਮਹਾਰਾਜ ਨੇ ਉਸ ਸਮੇਂ ਦੀ ਸਹੀ ਤਸਵੀਰ ਪੇਸ਼ ਕਰ ਦਿੱਤੀ ਹੈ :

"ਸਰਮੁ ਧਰਮੁ ਦੁਇ ਛਪਿ ਖਲੋਏ,
ਕੂੜੁ ਫਿਰੈ ਪਰਧਾਨੁ ਵੇ ਲਾਲੋ॥"

ਬੜੀ ਦਲੇਰੀ ਨਾਲ ਗੁਰੂਦੇਵ ਚਲਨਹੀਣ ਲੋਕਾਂ ਬਾਰੇ ਕਹਿ ਰਹੇ ਹਨ, ਕਲਿਜੁਗੀ ਜੀਵ ਕੁੱਤੇ-ਮੂਹੀਂ, ਉਹਨਾਂ ਦੀ ਖ਼ੁਰਾਕ ਮੁਰਦਾਰ ਤੇ ਉਹਨਾਂ ਦਾ ਗੱਲ-ਗੱਲ 'ਤੇ ਕੂੜ ਬੋਲਣਾ ਭੌਂਕਣ ਦੇ ਬਰਾਬਰ ਹੈ। ਧਰਮ ਦੇ ਸ਼ੁਭ ਵਿਚਾਰ ਲੋਕਾਂ ਵਿੱਚ ਰਹੇ ਹੀ ਨਹੀਂ ਹਨ।

ਹੁਣ ਇਤਿਹਾਸ 'ਤੇ ਝਾਤੀ ਮਾਰੋ। ਭਾਰਤ ਦੇ ਬਹੁਤ ਸਾਰੇ ਹਿੱਸੇ ਉੱਤੇ ੧੪੫੧ ਈ. (੧੫੦੮ ਬਿ.) ਤੋਂ ੧੫੨੬ ਈ. (੧੫੮੩ ਬਿ.) ਤਕ ਲੋਧੀ ਘਰਾਣੇ ਦਾ ਰਾਜ ਰਿਹਾ। ਸਭ ਤੋਂ ਪਹਿਲਾਂ ਬਹਿਲੋਲ ਲੋਧੀ ਦਿੱਲੀ ਦਾ ਬਾਦਸ਼ਾਹ ਬਣਿਆ। ਉਸ ਤੋਂ ਪਿੱਛੋਂ ਸਿਕੰਦਰ ਲੋਧੀ ਤਖ਼ਤ 'ਤੇ ਬੈਠਾ, ਤੇ ਫਿਰ ਸਿਕੰਦਰ ਦਾ ਪੁੱਤਰ ਇਬਰਾਹੀਮ

ਦਿੱਲੀ ਦਾ ਸੁਲਤਾਨ ਬਣਿਆ। ੨੧ ਅਪ੍ਰੈਲ, ੧੫੨੬ ਈ. ਨੂੰ ਪਾਨੀਪਤ ਦੀ ਲੜਾਈ ਵਿੱਚ ਇਬਰਾਹੀਮ ਲੋਧੀ ਬਾਬਰ ਦੇ ਹੱਥੋਂ ਮਾਰਿਆ ਗਿਆ। ਦਿੱਲੀ ਉੱਤੇ ਲੋਧੀਆਂ ਦੀ ਥਾਂ ਮੁਗ਼ਲਾਂ ਦਾ ਰਾਜ ਹੋ ਗਿਆ।

ਲੋਧੀ ਹੁਕਮਰਾਨਾਂ ਦੇ ਅੱਤਿਆਚਾਰਾਂ ਬਾਰੇ 'ਤਾਰੀਖ਼ੇ ਫ਼ਰਿਸ਼ਤਾ' ਤੇ 'ਤਾਰੀਖ਼ੇ ਦਾਊਦੀ' ਦੇ ਹਵਾਲੇ ਨਾਲ ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ, "ਸਿਕੰਦਰ ਲੋਧੀ ਕੱਟੜ ਕਿਸਮ ਦਾ ਮੁਸਲਮਾਨ ਸੀ। ਉਹਨੇ ਹਿੰਦੂਆਂ ਦੇ ਬਹੁਤ ਸਾਰੇ ਮੰਦਰ ਢਾਹ ਦਿੱਤੇ। ਖ਼ਾਸ ਕਰ ਮਥਰਾ ਦੇ ਸਾਰੇ ਮੰਦਰ ਤਬਾਹ ਕਰ ਦਿੱਤੇ। ਹਿੰਦੂਆਂ ਦੀਆਂ ਧਾਰਮਿਕ ਮੂਰਤੀਆਂ ਤੋੜ ਕੇ ਕਸਾਈਆਂ ਨੂੰ ਦਿੱਤੀਆਂ ਗਈਆਂ, ਤਾਂ ਕਿ ਉਹ ਮਾਸ ਤੋਲਣ ਵਾਸਤੇ ਠਾਕਰਾਂ ਦੀਆਂ ਮੂਰਤੀਆਂ ਨੂੰ ਵੱਟਿਆਂ ਵਜੋਂ ਵਰਤਣ।"* ਨਿਸ਼ਾਨਾ ਸੀ ਹਿੰਦੂ ਦੇਵਤਿਆਂ ਦਾ ਅਪਮਾਨ ਕਰਨਾ। ਏਥੇ ਹੀ ਬੱਸ ਨਹੀਂ, ਲੋਧੀਆਂ ਦੇ, ਖ਼ਾਸ ਕਰ ਸਿਕੰਦਰ ਦੇ ਰਾਜ ਵਿੱਚ ਹਜ਼ਾਰਾਂ ਬੇਗੁਨਾਹ ਹਿੰਦੂ ਬੜੀ ਬੇਰਹਿਮੀ ਨਾਲ ਕਤਲ ਕੀਤੇ ਗਏ।

ਭਾਰਤ ਦੇ ਅਜਿਹੇ ਹਾਲਾਤ ਮੰਗ ਕਰ ਰਹੇ ਸਨ ਕਿ ਕੋਈ ਮਹਾਨ ਪੁਰਸ਼ ਮਨੁੱਖਤਾ ਦੀ ਕਲਿਆਣ ਵਾਸਤੇ ਪ੍ਰਗਟ ਹੋਵੇ। ਅਜਿਹੇ ਧਾਰਮਿਕ ਆਗੂ ਦੀ ਲੋੜ ਮਹਿਸੂਸ ਕਰਦੇ ਹੋਏ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

"ਬਾਝ ਗੁਰੂ ਅੰਧੇਰ ਹੈ, ਖਹਿ-ਖਹਿ ਮਰਦੇ ਬਹੁਬਿਧ ਲੋਆ।
ਵਰਤਿਆ ਪਾਪ ਜਗਤ ਤੇ ਧਉਲ ਉਡੀਣਾ ਨਿਸ ਦਿਨ ਰੋਆ।
ਬਾਝ ਦਇਆ ਬਲ ਹੀਣ ਹੋ, ਨਿੱਘਰ ਚਲੋ ਰਸਾਤਲ ਟੋਆ।
ਖੜਾ ਇਕ ਤੇ ਪੈਰ ਤੇ, ਪਾਪ ਸੰਗ ਬਹੁ ਭਾਰਾ ਹੋਆ।
ਥੰਮੇ ਕੋਇ ਨ ਸਾਧ ਬਿਨ, ਸਾਧ ਨ ਦਿਸੈ ਜਗ ਵਿਚ ਕੋਆ।
ਧਰਮ ਧੌਲ ਪੁਕਾਰੈ ਤਲੇ ਖੜੋਆ।੨੨।੧।

ਪੁਰਾਤਨ ਭਾਰਤੀ ਰਿਸ਼ੀਆਂ ਦੇ ਵਿਚਾਰ ਅਨੁਸਾਰ ਧਰਤੀ ਦਾ ਭਾਰ 'ਧੌਲ' ਨਾਮ ਦਾ ਬਲਦ ਉਠਾਈ ਖਲਾ ਹੈ। ਗੁਰੂ ਨਾਨਕ ਦੇਵ ਜੀ ਦੇ ਵਿਚਾਰ ਅਨੁਸਾਰ ਧੌਲ ਨਾਮ 'ਧਰਮ' ਦਾ ਹੈ, ਜੋ ਦਇਆ ਵਿੱਚੋਂ ਜਨਮਦਾ ਹੈ।

"ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥"

ਗੁਰੂ ਜੀ ਦਾ ਭਾਵ ਹੈ, ਕਿ ਪਾਪਾਂ ਦੇ ਭਾਰ ਥੱਲੇ ਦੱਬਿਆ ਹੋਇਆ ਧਰਮ ਪੁਕਾਰ ਕਰ ਰਿਹਾ ਸੀ ਕਿ ਕੋਈ ਮਹਾਨ ਪੁਰਸ਼ ਆ ਕੇ ਮੇਰਾ ਸਹਾਰਾ ਬਣੇ।

ਪੁਰਾਤਨ ਧਾਰਮਿਕ ਰਵਾਇਤ ਇਹ ਵੀ ਚਲੀ ਆ ਰਹੀ ਹੈ ਕਿ ਪਾਪਾਂ ਦੇ ਭਾਰ ਥੱਲੇ ਦੱਬੀ ਹੋਈ ਧਰਤੀ ਜਦ ਨਿਰੰਕਾਰ ਦੀ ਦਰਗਾਹ ਵਿੱਚ ਪੁਕਾਰ ਕਰਿਆ ਕਰਦੀ ਸੀ, ਤਾਂ ਕੋਈ ਅਵਤਾਰ ਪ੍ਰਗਟ ਹੋਇਆ ਕਰਦਾ ਸੀ।

---

* Evolution of the Khalsa, Vol. I, P. 31-32.

ਏਹਾ ਵਿਚਾਰ ਮੇਰੇ ਸ਼ਬਦਾਂ ਵਿੱਚ ਸੁਣੋ :

"ਜੀਹਨੂੰ ਮਜ਼੍ਹਬਾਂ ਵਾਲੇ ਕਹਿਣ ਕਚਹਿਰੀ ਧਰਮ ਦੀ
ਦੁੱਖਾਂ ਮਾਰੀ ਧਰਤੀ ਓਥੇ ਜਾ ਪੁਕਾਰਦੀ।
ਕਹਿੰਦੀ, ਪਾਪਾਂ ਦੀ ਹੱਦ ਹੋ ਗਈ ਮੇਰੇ ਦਾਤਿਆ
ਪੈ ਗਈ ਹੋਂਦ ਜਾਪ ਦੀ ਸ਼ੱਕ ਵਿਚ ਬਖ਼ਸ਼ਣਹਾਰ ਦੀ।
ਜਿਨ੍ਹਾਂ ਦੇਣਾ ਸੀ ਉਪਦੇਸ਼ ਜਗਤ ਨੂੰ ਧਰਮ ਦਾ
ਪੱਟੀ ਨਿੱਤ ਪੜ੍ਹਾਉਂਦੇ ਰਹਿੰਦੇ ਅਤਿਆਚਾਰ ਦੀ।
ਹਾਕਮ ਥਾਪੇ ਗਏ ਸੀ ਪਰਜਾ ਪਾਲਣ ਵਾਸਤੇ
ਪਰਜਾ ਖਾਣ ਦੀ ਨੀਤੀ ਬਣ ਗਈ ਏ ਸਰਕਾਰ ਦੀ।
ਲੋੜ ਸੀ ਢਾਲਾਂ ਦੀ ਛਾਂ ਕਰਦਾ ਕੋਈ ਗ਼ਰੀਬ 'ਤੇ
ਪੀ ਰੱਤ ਪਿਆਸ ਬੁਝੇ ਨਾ ਯੋਧੇ ਦੀ ਤਲਵਾਰ ਦੀ।
ਐ ਪ੍ਰਭ ਰਚਨਹਾਰ! ਇਹ ਰਚਨਾ ਆਪਣੀ ਸਾਂਭ ਲੈ
ਮਾਣਸ ਰੂਪ ਦੈਂਤ ਦਾ ਮੈਂ ਨਹੀਂ ਭਾਰ ਸਹਾਰਦੀ।
ਤੇ ਜੇ ਚਾਹੁੰਦਾ ਏਂ ਇਹ ਦੁਨੀਆਂ ਤੇਰੀ ਵਸਦੀ ਰਹੇ
ਛੇਤੀ ਭੇਜ ਕੋਈ ਰੂਹ ਸੱਚੀ ਪਰ-ਉਪਕਾਰ ਦੀ।
'ਸੀਤਲ' ਮੈਂ ਨਹੀਂਗਾ ਹੁਣ ਵਿਸਣਾ ਕਿਸੇ ਭੁਲੇਖੇ 'ਤੇ
ਮਾਣਸ ਦੇਹੀ ਹੋਵੇ, ਜੋਤ ਹੋਵੇ ਕਰਤਾਰ ਦੀ।"

ਪੁਰਾਤਨ ਵੈਦਿਕ ਧਰਮ ਅਨੁਸਾਰ ਕਦੇ ਨਿਰੰਕਾਰ 'ਮੱਛ' ਬਣ ਕੇ ਆ ਗਿਆ, ਕਦੇ 'ਕੱਛੂ' ਬਣ ਕੇ, ਕਦੇ 'ਵਿਰਾਹ' ਭਾਵ ਸੂਰ, ਤੇ ਕਦੇ 'ਨਰਸਿੰਗ' ਬਣ ਕੇ ਪ੍ਰਗਟ ਹੋਇਆ। ਧਰਤੀ ਕਹਿ ਰਹੀ ਹੈ ਕਿ ਮੈਨੂੰ ਅੱਜ ਉਸ ਗੁਰੂ ਦੀ ਲੋੜ ਹੈ, ਜੋ ਜੋਤ ਨਿਰੰਕਾਰ ਦੀ ਹੋਵੇ, ਪਰ ਜਾਮਾ ਇਨਸਾਨ ਦਾ।

ਇਹ ਪੁਕਾਰ ਸੁਣ ਕੇ, ਭਾਈ ਗੁਰਦਾਸ ਜੀ ਕਹਿੰਦੇ ਹਨ :

"ਸੁਣੀ ਪੁਕਾਰ ਦਾਤਾਰ ਪ੍ਰਭ,
ਗੁਰ ਨਾਨਕ ਜਗ-ਮਾਹਿੰ ਪਠਾਯਾ"

ਇਸ ਪਉੜੀ ਦੀ ਅਖ਼ੀਰਲੀ ਪੰਗਤੀ ਵਿੱਚ ਭਾਈ ਸਾਹਿਬ ਮਹਾਰਾਜ ਦੇ ਮਾਤ ਲੋਕ ਵਿੱਚ ਆਉਣ ਦਾ ਮਨੋਰਥ ਦੱਸਦੇ ਹਨ :

"ਕਲਿ ਤਾਰਣ ਗੁਰ ਨਾਨਕ ਆਯਾ।"

ਅੱਗੇ ਚੱਲ ਕੇ ਭਾਈ ਸਾਹਿਬ ਸਤਾਈਵੀਂ ਪਉੜੀ ਵਿੱਚ ਫ਼ੁਰਮਾਉਂਦੇ ਹਨ :

"ਸਤਿਗੁਰੂ ਨਾਨਕ ਪ੍ਰਗਟਿਆ, ਮਿਟੀ ਧੁੰਧੁ ਜਗੁ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ, ਤਾਰੇ ਛੁਪੇ ਅੰਧੇਰ ਪਲੋਆ।"

ਆਖ਼ਰੀ ਪੰਗਤੀ ਹੈ,

"ਗੁਰਮੁਖ ਕਲਿ ਵਿਚ ਪਰਗਟ ਹੋਆ।"

ਭਾਈ ਸਾਹਿਬ ਗੁਰੂ ਮਹਾਰਾਜ ਵਾਸਤੇ ਸ਼ਬਦ 'ਗੁਰਮੁਖ' ਵਰਤਦੇ ਹਨ। ਗੁਰਮੁਖ ਦਾ ਅਰਥ ਹੈ, ਈਸ਼ਵਰ ਦੀ ਰਜ਼ਾ ਵਿੱਚ ਚੱਲਣ ਵਾਲਾ।

ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਦੇਵ ਮਹਾਰਾਜ ਬਾਰੇ ਆਪਣੀ ਰਾਇ ਪ੍ਰਗਟ ਕਰਦੇ ਹਨ :

"ਸਭ ਤੇ ਵਡਾ ਸਤਿਗੁਰੁ ਨਾਨਕੁ,
ਜਿਨਿ ਕਲ ਰਾਖੀ ਮੇਰੀ॥" (ਸੂਹੀ, ੭੫੦)

ਗੁਰਬਾਣੀ ਵਿੱਚ ਸਤਿਗੁਰ, ਗੁਰਦੇਵ, ਗੁਰੂ, ਸਾਰੇ ਸ਼ਬਦਾਂ ਦਾ ਇਕੋ ਭਾਵ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 'ਗੁਰੂ' ਸ਼ਬਦ ਬਹੁਤੇ ਥਾਂਈਂ ਈਸ਼ਵਰ ਵਾਸਤੇ ਆਉਂਦਾ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਅਪਰੰਪਾਰ ਪਾਰਬ੍ਰਹਮੁ ਪਰਮੇਸਰੁ,
ਨਾਨਕ 'ਗੁਰ' ਮਿਲਿਆ ਸੋਈ ਜੀਉ॥"
" 'ਗੁਰੁ ਪਰਮੇਸਰ' ਨਾਨਕ ਭੇਟਿਓ,
ਸਾਚੈ ਸਬਦਿ ਨਿਬੇਰਾ॥"
"ਜੋ ਆਇਆ ਸੋ ਚਲਸੀ,
ਅਮਰੁ ਸੁ 'ਗੁਰ' ਕਰਤਾਰੁ॥"

ਪੰਜਵੇਂ ਪਾਤਸ਼ਾਹ ਵੀ ਏਸੇ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹਨ :

"ਪਾਰਬ੍ਰਹਮ ਪੂਰਨ 'ਗੁਰਦੇਵ'॥
" 'ਗੁਰੁ' ਪਰਮੇਸਰੁ ਏਕੁ ਹੈ,
ਸਭ ਮਹਿ ਰਹਿਆ ਸਮਾਇ॥"
" 'ਗੁਰੁ' ਪਰਮੇਸਰੁ ਏਕੋ ਜਾਣੁ॥"
" 'ਗੁਰੁ' ਪਾਰਬ੍ਰਹਮੁ ਪਰਮੇਸਰੁ ਆਪਿ॥"

ਇਹਨਾਂ ਸਾਰੀਆਂ ਪੰਗਤੀਆਂ ਵਿੱਚ 'ਗੁਰ' ਸ਼ਬਦ ਨਿਰੰਕਾਰ ਵਾਸਤੇ ਆਇਆ ਹੈ। ਇਸ ਦਾ ਇਹ ਅਰਥ ਬਿਲਕੁਲ ਨਹੀਂ ਕਿ ਗੁਰੂ ਮਹਾਰਾਜ ਨੂੰ ਪਰਮੇਸ਼ਰ ਮੰਨਿਆ ਗਿਆ ਹੈ, ਜਿਵੇਂ ਗੀਤਾ ਵਿੱਚ ਭਗਵਾਨ ਕ੍ਰਿਸ਼ਨ ਨੂੰ ਈਸ਼ਵਰ ਮੰਨਿਆ ਗਿਆ ਹੈ। ਸਗੋਂ ਅਸਲੀ ਗੁਰੂ ਪਰਮਾਤਮਾ ਨੂੰ ਮੰਨਿਆ ਗਿਆ ਹੈ।

ਹੁਣ ਉਹ ਪ੍ਰਮਾਣ ਸੁਣੋ, ਜਿਨ੍ਹਾਂ ਵਿੱਚ 'ਗੁਰੂ' ਜਾਂ 'ਸਤਿਗੁਰ' ਸ਼ਬਦ ਗੁਰੂ ਨਾਨਕ ਦੇਵ ਜੀ ਵਾਸਤੇ ਵਰਤੇ ਗਏ ਹਨ।

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਸਤਿ ਪੁਰਖੁ ਜਿਨਿ ਜਾਨਿਆ,
'ਸਤਿਗੁਰ' ਤਿਸਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ,
ਨਾਨਕ ਹਰਿ ਗੁਣ ਗਾਉ॥"

ਏਥੇ 'ਸਤਿਗੁਰ' ਸ਼ਬਦ ਦੀ ਵਿਆਖਿਆ ਕੀਤੀ ਗਈ ਹੈ, ਜਿਸ ਨੇ 'ਸਤਿਪੁਰਖੁ' ਭਾਵ ਈਸ਼ਵਰ ਨੂੰ ਸਮਝ ਲਿਆ ਹੈ, ਪਰਮਾਤਮਾ ਦਾ ਜਿਸ ਨੂੰ ਪੂਰਨ ਗਿਆਨ ਹੋ

ਗਿਆ ਹੈ, ਉਸ ਦਾ ਨਾਮ 'ਸਤਿਗੁਰ' ਹੈ। ਜਾਂ ਓਹਾ 'ਸਤਿਗੁਰੂ' ਅਖਵਾਉਣ ਦਾ ਹੱਕਦਾਰ ਹੈ।

ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ :

"ਅਵਗੁਣ ਕਾਟਿ, ਗੁਣੇ ਰਿਦੈ ਸਮਾਇ॥
ਪੂਰੇ ਗੁਰ ਕਾ ਸਹਜਿ ਸੁਭਾਇ॥"

ਪੰਜਵੇਂ ਪਾਤਸ਼ਾਹ ਪੂਰੇ ਗੁਰੂ ਦੇ ਗੁਣ ਦੱਸਦੇ ਹਨ :

"ਹਉ ਬਲਿਹਾਰੀ ਸਤਿਗੁਰ ਪੂਰੇ॥
ਸਰਣਿ ਕੇ ਦਾਤੇ, ਬਚਨ ਕੇ ਸੂਰੇ॥"

ਇਕ ਥਾਂ ਹਜ਼ੂਰ ਹੋਰ ਫ਼ੁਰਮਾਉਂਦੇ ਹਨ :

"ਐਸਾ 'ਗੁਰੁ' ਵਡਭਾਗੀ ਪਾਈਐ,
ਜਿਤੁ ਮਿਲਿਐ 'ਪ੍ਰਭੁ' ਜਾਪੈ ਰਾਮ॥"

ਵੱਡਿਆਂ ਭਾਗਾਂ ਨਾਲ ਇਹੋ ਜਿਹਾ ਗੁਰੂ ਮਿਲਦਾ ਹੈ, ਜਿਸ ਦੇ ਮਿਲਿਆਂ ਪ੍ਰਭੂ ਨੂੰ ਜਾਣਿਆ ਜਾ ਸਕੇ, ਈਸ਼ਵਰ ਦਾ ਗਿਆਨ ਹੋ ਸਕੇ।

ਏਸੇ ਵਿਚਾਰ ਦੀ ਪ੍ਰੋੜ੍ਹਤਾ ਚੌਥੇ ਪਾਤਸ਼ਾਹ ਕਰਦੇ ਹਨ :

"ਹਉ 'ਸਤਿਗੁਰ' ਵਿਟਹੁ ਵਾਰਿਆ,
ਜਿਨਿ 'ਹਰਿ ਪ੍ਰਭੁ' ਦੀਆ ਦਿਖਾਇ॥"
"ਹਉ ਕੁਰਬਾਨੀ 'ਗੁਰ' ਆਪਣੇ,
ਜਿਨਿ ਵਿਛੁੜਿਆ ਮੇਲਿਆ ਮੇਰਾ 'ਸਿਰਜਨਹਾਰਾ'॥"

ਇਹਨਾਂ ਪ੍ਰਮਾਣਾਂ ਤੋਂ ਇਹ ਵੀ ਸਪੱਸ਼ਟ ਹੋ ਗਿਆ ਕਿ 'ਗੁਰੂ' ਤੇ 'ਪਰਮਾਤਮਾ' ਇਕ ਨਹੀਂ, ਸਗੋਂ ਵੱਖਰੀਆਂ-ਵੱਖਰੀਆਂ ਸ਼ਕਤੀਆਂ ਹਨ।

ਗੁਰੂ ਨਾਨਕ ਦੇਵ ਜੀ ਨੂੰ ਈਸ਼ਵਰ ਨਹੀਂ, ਗੁਰੂ ਮੰਨਦੇ ਹੋਏ ਗੁਰੂ ਅਰਜਨ ਦੇਵ ਜੀ 'ਸਭ ਤੇ ਵਡਾ ਸਤਿਗੁਰੂ' ਮੰਨਦੇ ਹਨ।

ਅਸਲ ਵਿੱਚ 'ਗੁਰੂ' ਦਾ ਅਰਥ ਹੈ ਹਨ੍ਹੇਰੇ ਵਿੱਚ ਚਾਨਣ ਕਰਨ ਵਾਲਾ, ਰੱਬ ਦਾ ਗਿਆਨ ਦੇਣ ਵਾਲਾ, ਭੁੱਲਿਆਂ ਨੂੰ ਰਾਹੇ ਪਾਉਣ ਵਾਲਾ। ਇਸ ਹਿਸਾਬ ਕਿਸੇ ਵੀ ਧਰਮ ਨੂੰ ਚਲਾਉਣ ਵਾਲਾ 'ਗੁਰੂ' ਕਿਹਾ ਜਾ ਸਕਦਾ ਹੈ। ਰਾਮ, ਕ੍ਰਿਸ਼ਨ, ਬੁੱਧ, ਈਸਾ, ਮੁਹੰਮਦ, ਸਭ ਆਪਣੇ-ਆਪਣੇ ਸਮੇਂ ਦੇ 'ਗੁਰੂ' ਸਨ। ਗੁਰੂ ਨਾਨਕ ਦੇਵ ਜੀ ਨੂੰ ਸਭ ਤੋਂ ਵੱਡਾ ਕਿਹਾ ਗਿਆ ਹੈ, ਇਸ ਸੱਚਾਈ ਨੂੰ ਸਮਝਣ ਦੀ ਲੋੜ ਹੈ।

ਇਕ ਬਿਰਛ ਦੀ ਠੰਢੀ ਛਾਂਵੇਂ ਦਸ ਆਦਮੀ ਬੈਠ ਸਕਦੇ ਹਨ। ਦੂਸਰੇ ਦੀ ਛਾਂਵੇਂ ਸੌ ਬੈਠ ਸਕਦੇ ਹਨ। ਤੀਸਰੇ ਦਾ ਆਕਾਰ ਬਹੁਤ ਵੱਡਾ ਹੈ। ਉਹ ਹਜ਼ਾਰ ਪ੍ਰਾਣੀਆਂ ਨੂੰ ਆਪਣੀ ਛਾਂ ਵਿੱਚ ਲੈ ਸਕਦਾ ਹੈ। ਅਸੀਂ ਕਹਾਂਗੇ, ਦਸਾਂ ਨੂੰ ਛਾਂ ਦੇਣ ਵਾਲੇ ਨਾਲੋਂ ਸੌ ਨੂੰ ਛਾਂ ਦੇਣ ਵਾਲਾ ਵੱਡਾ ਹੈ। ਉਸ ਦੇ ਮੁਕਾਬਲੇ 'ਤੇ ਹਜ਼ਾਰ ਨੂੰ ਆਪਣੀ ਛਤਰ ਛਾਇਆ ਵਿੱਚ ਲੈਣ ਵਾਲਾ ਵਡੇਰਾ ਹੈ। ਪਰ ਜਿਸ ਦੀ ਛਾਂ ਥੱਲੇ ਸਾਰੇ ਸ਼ਾਂਤੀ ਪਾ ਸਕਣ, ਆਸਰਾ ਪਾ ਸਕਣ, ਉਹ 'ਸਭ ਤੋਂ ਵੱਡਾ' ਮੰਨਿਆ ਜਾ ਸਕਦਾ ਹੈ।

ਇਹ ਮਿਸਾਲ, ਸੱਚਾਈ ਤੱਕ ਪਹੁੰਚਣ ਵਿੱਚ ਸਾਡੀ ਬੜੀ ਸਹਾਇਤਾ ਕਰਦੀ ਹੈ।

ਭਗਵਾਨ ਰਾਮ ਚੰਦਰ ਦਾ ਧਰਮ ਸਾਰੇ ਪ੍ਰਾਣੀ ਮਾਤਰ ਵਾਸਤੇ ਨਹੀਂ, ਕੇਵਲ ਉੱਚ-ਜਾਤੀਆਂ ਵਾਸਤੇ ਹੈ। ਦੂਸਰੇ ਸ਼ਬਦਾਂ ਵਿੱਚ ਉਹ ਧਰਮ ਪੰਡਤ ਦੇ ਅਧੀਨ ਹੈ। ਰਾਮਾਇਣ ਵਿੱਚ ਇਕ ਸਾਖੀ ਆਉਂਦੀ ਹੈ ਕਿ ਇਕ ਪੰਡਤ ਦਾ ਜੁਆਨ ਪੁੱਤਰ ਮਰ ਗਿਆ। ਸਾਰੇ ਪੰਡਤਾਂ ਨੇ ਮਿਲ ਕੇ ਰਾਮ ਚੰਦਰ ਜੀ ਪਾਸ ਰੋਸ ਪ੍ਰਗਟ ਕੀਤਾ ਕਿ ਆਪ ਜੀ ਦੇ ਰਾਜ ਵਿੱਚ ਕੋਈ ਅਨਰਥ ਹੋ ਰਿਹਾ ਹੈ, ਘੋਰ ਪਾਪ ਹੋ ਰਿਹਾ ਹੈ, ਜਿਸ ਵਾਸਤੇ ਪੰਡਤ ਪਿਤਾ ਦੇ ਜਿਉਂਦਿਆਂ ਉਹਦਾ ਪੁੱਤਰ ਮਰ ਗਿਆ ਹੈ। ਤੇ ਉਹ 'ਘੋਰ ਪਾਪ' ਕੀ ਹੈ? ਪੰਡਤਾਂ ਨੇ ਦੋਸ਼ ਲਾਇਆ ਕਿ ਜੰਗਲ ਵਿੱਚ ਬੈਠਾ 'ਸੰਬੂਕ' ਨਾਮ ਦਾ ਇਕ ਸ਼ੂਦਰ ਤਪ ਕਰ ਰਿਹਾ ਹੈ, ਈਸ਼ਵਰ ਦਾ ਨਾਮ ਜਪ ਰਿਹਾ ਹੈ। ਭਾਵ, ਪੰਡਤ ਨੂੰ ਗਿਲ੍ਹਾ ਸੀ ਕਿ ਸ਼ੂਦਰ ਨੇ ਉਹਦਾ ਭਗਵਾਨ ਭਿੱਟ ਦਿੱਤਾ ਹੈ, ਵੇਦਿਕ ਧਰਮ ਅਨੁਸਾਰ ਉਸ ਨੂੰ ਰੱਬ ਦਾ ਨਾਮ ਲੈਣ ਦਾ, ਸਿਮਰਨ ਕਰਨ ਦਾ ਹੱਕ ਨਹੀਂ।

ਮੇਰੀ ਰਾਇ ਹੈ ਕਿ ਜਿਹੜਾ ਭਗਵਾਨ ਸ਼ੂਦਰ ਦੇ ਨਾਮ ਲੈਣ ਨਾਲ ਆਪ ਭਿੱਟਿਆ ਜਾਂਦਾ ਹੈ, ਉਹ ਕਿਸੇ ਨੂੰ ਪਵਿੱਤਰ ਕਿਵੇਂ ਕਰ ਸਕਦਾ ਹੈ ?

ਖ਼ੈਰ, ਆਪਾਂ ਰਾਮਾਇਣ ਦੀ ਗੱਲ ਕਰ ਰਹੇ ਸਾਂ। ਲਿਖਿਆ ਹੈ ਕਿ ਰਾਮ ਚੰਦਰ ਜੀ ਨੇ ਉਸ ਸ਼ੂਦਰ 'ਸੰਬੂਕ' ਨੂੰ ਆਪ ਕਤਲ ਕੀਤਾ, ਕੇਵਲ ਏਸ ਗੁਨਾਹ ਬਦਲੇ ਕਿ ਉਹ ਭਗਵਾਨ ਦਾ ਨਾਮ ਜਪ ਰਿਹਾ ਸੀ, ਸਿਮਰਨ ਕਰ ਰਿਹਾ ਸੀ। ਇਸ ਗਵਾਹੀ ਦੇ ਹੁੰਦਿਆਂ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਰਾਮ ਚੰਦਰ ਜੀ ਸਾਰਿਆਂ ਦੇ ਗੁਰੂ ਸਨ, ਜਾਂ ਉਹਨਾਂ ਦਾ ਧਰਮ ਸਾਰਿਆਂ ਵਾਸਤੇ ਸੀ।

ਹੁਣ ਹਜ਼ਰਤ ਈਸਾ ਦੀ ਗੱਲ ਲਵੋ। ਉਹਦਾ ਧਰਮ ਵੀ ਸਾਰਿਆਂ ਵਾਸਤੇ ਨਹੀਂ। 'ਮਤੀ' ਦੀ ਇੰਜੀਲ ਦੇ ਪੰਦਰ੍ਹਵੇਂ ਕਾਂਡ ਵਿੱਚ ਲਿਖਿਆ ਹੈ, ਹਜ਼ਰਤ ਕਹਿੰਦੇ ਹਨ, 'ਮੈਨੂੰ ਖ਼ੁਦਾ ਨੇ ਇਸਰਾਈਲ ਘਰਾਣੇ ਦੀਆਂ ਗੁਆਚੀਆਂ ਹੋਈਆਂ ਭੇਡਾਂ ਦੀ ਸੰਭਾਲ ਵਾਸਤੇ ਘੱਲਿਆ ਹੈ।' ਅਰਥ ਬਿਲਕੁਲ ਸਾਫ਼ ਹਨ ਕਿ ਹਜ਼ਰਤ ਈਸਾ, ਸਿਰਫ਼ ਇਸਰਾਈਲ ਘਰਾਣੇ ਦਾ ਗੁਰੂ (ਰਾਹਬਰ) ਹੈ, ਸਭ ਦਾ ਨਹੀਂ।

ਇੰਜੀਲ ਵਿੱਚੋਂ ਹੀ ਇਕ ਹੋਰ ਮਿਸਾਲ ਲਵੋ। ਈਸਾ ਨੂੰ ਹਰ ਰੋਗ ਦੇ ਦੂਰ ਕਰਨ ਵਾਲਾ 'ਮਸੀਹਾ' ਮੰਨਿਆ ਜਾਂਦਾ ਸੀ। ਜਾਂ ਇਸ ਕਰਾਮਾਤ ਦਾ ਉਸ ਨੂੰ ਮਾਲਕ ਸਮਝਿਆ ਜਾਂਦਾ ਸੀ। ਇਸ ਬਾਰੇ ਮਿਰਜ਼ਾ ਗ਼ਾਲਿਬ ਦਾ ਇਕ ਸ਼ੇਅਰ ਵੀ ਹੈ :

"ਇਬਨਿ ਮਰੀਯਮ ਹੂਆ ਕਰੇ ਕੋਈ।
ਮੇਰੇ ਦੁੱਖ ਕੀ ਦਵਾ ਕਰੇ ਕੋਈ।"

ਇਕ ਕਨਾਨੀ ਤੀਵੀਂ ਆਪਣੀ ਰੋਗਣ ਧੀ ਨੂੰ ਲੈ ਕੇ ਈਸਾ ਪਾਸ ਆਈ। ਮਮਤਾ ਮਾਰੀ ਮਾਂ ਨੇ ਫ਼ਰਿਯਾਦ ਕੀਤੀ, 'ਹੇ ਪ੍ਰਭੂ ! ਆਪ ਜੀ ਦੇ ਹੱਥ ਸ਼ਫ਼ਾ ਹੈ। ਆਪ ਮਿਹਰ ਦਾ ਹੱਥ ਫੇਰ ਦਿਉ, ਤਾਂ ਮੇਰੀ ਬੱਚੀ ਰਾਜ਼ੀ ਹੋ ਜਾਵੇਗੀ।'

ਇਹ ਵੇਖ ਕੇ, ਕਿ ਇਸਤਰੀ ਇਸਰਾਈਲ ਖ਼ਾਨਦਾਨ ਵਿੱਚੋਂ ਨਹੀਂ, ਕਨਾਨੀ ਹੈ, ਈਸਾ ਨੇ ਜਵਾਬ ਦਿੱਤਾ, 'ਬਾਲਕਾਂ ਦੀ ਰੋਟੀ ਕੁੱਤਿਆਂ ਅੱਗੇ ਨਹੀਂ ਸੁੱਟੀ ਜਾ ਸਕਦੀ।' ਭਾਵ, ਮੈਂ ਆਪਣੇ ਬੱਚਿਆਂ ਦੀ ਰੋਟੀ ਕੁੱਤਿਆਂ ਅੱਗੇ ਪਾਉਣ ਨੂੰ ਤਿਆਰ ਨਹੀਂ। ਇਸਰਾਈਲ ਘਰਾਣੇ ਵਿੱਚ ਪੈਦਾ ਹੋਣ ਵਾਲੇ ਉਸ ਦੇ ਬਾਲਕ ਹਨ, ਪਰ ਦੂਸਰੇ ਕੌਣ

ਹਨ? ਇੰਜੀਲ ਦੀ ਮਿਸਾਲ ਤੋਂ ਤੁਸੀਂ ਆਪ ਹੀ ਸਮਝ ਲਵੋ।

ਪਰ ਉਸ ਮਾਂ ਦੀ ਨਿਮਰਤਾ ਵੇਖੋ। ਉਹ ਹੱਥ ਜੋੜ ਕੇ ਕਹਿੰਦੀ ਹੈ, 'ਪ੍ਰਭੂ! ਜਿਹੜੇ ਭੋਰੇ ਬੱਚਿਆਂ ਦੇ ਹੱਥਾਂ 'ਚੋਂ ਡਿੱਗ ਪੈਂਦੇ ਹਨ, ਉਹ ਕੁੱਤਿਆਂ ਦੇ ਕੰਮ ਆ ਜਾਂਦੇ ਹਨ।'

ਉੱਪਰਲੀਆਂ ਦੋਹਾਂ ਮਿਸਾਲਾਂ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਈਸਾ ਦਾ ਧਰਮ ਸਾਰਿਆਂ ਵਾਸਤੇ ਨਹੀਂ ਹੈ।

ਪਰ ਦੂਸਰੇ ਪਾਸੇ 'ਸਭ ਤੇ ਵਡਾ ਸਤਿਗੁਰੁ ਨਾਨਕੁ' ਦਾ ਘਰ ਵੇਖੋ। ਪ੍ਰੇਮਾ ਕੋਹੜੀ ਗੁਰੂ ਅਮਰਦਾਸ ਜੀ ਦੇ ਚਰਨਾਂ 'ਤੇ ਆ ਡਿਗਦਾ ਹੈ। ਉਹਦੀ ਜਾਤ ਨਹੀਂ ਪੁੱਛੀ ਜਾਂਦੀ, ਕੁਲ ਨਹੀਂ ਪੁੱਛੀ ਜਾਂਦੀ, ਕੁਕਰਮੀ ਜਾਣ ਕੇ ਉਹਨੂੰ ਧੱਕਾ ਨਹੀਂ ਦਿੱਤਾ ਜਾਂਦਾ; ਸਗੋਂ ਉਸ ਦਾ ਇਲਾਜ ਕਰਕੇ ਉਸ ਨੂੰ ਅਰੋਗ ਕੀਤਾ ਜਾਂਦਾ ਹੈ ਤੇ ਚੰਗਾ ਜੀਵਨ ਬਖ਼ਸ਼ਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦੇ ਮਹਾਂਵਾਕ ਮੁਤਾਬਕ :

"ਜੀਅ ਦਾਨੁ ਦੇ ਭਗਤੀ ਲਾਇਨਿ,
ਹਰਿ ਸਿਉ ਲੈਨਿ ਮਿਲਾਏ॥"

ਉਸ ਨੂੰ ਨਵਾਂ ਜੀਵਨ ਬਖ਼ਸ਼ ਕੇ ਅਕਾਲ ਪੁਰਖ ਦੀ ਭਗਤੀ ਵਿੱਚ ਲਾਇਆ ਜਾਂਦਾ ਹੈ।

ਹਜ਼ਰਤ ਮੁਹੰਮਦ ਦਾ ਧਰਮ ਕੇਵਲ ਓਸ ਵਾਸਤੇ ਹੈ, ਜੋ ਉਸ ਨੂੰ ਅੱਲਾਹ ਦਾ 'ਰਸੂਲ' ਮੰਨੇ। ਨਿਰਾ ਖ਼ੁਦਾ ਨੂੰ ਮੰਨਣ ਨਾਲ ਨਹੀਂ ਸਰਦਾ, ਨਾਲ ਮੁਹੰਮਦ ਨੂੰ ਖ਼ੁਦਾ ਦਾ ਰਸੂਲ ਵੀ ਮੰਨਣਾ ਲਾਜ਼ਮੀ ਹੈ। ਭਾਵ, ਸ਼ਰਤ ਮੰਨਣ ਵਾਲਾ ਧਰਮ ਹੈ, ਬਿਨਾਂ ਸ਼ਰਤ ਸਰਬ-ਸਾਂਝਾ ਧਰਮ ਨਹੀਂ।

ਪਰ ਗੁਰੂ ਨਾਨਕ ਦਾ ਧਰਮ, ਬਿਨਾਂ ਕਿਸੇ ਸ਼ਰਤ ਦੇ, ਸਾਰਿਆਂ ਵਾਸਤੇ ਸਰਬ-ਸਾਂਝਾ ਧਰਮ ਹੈ। ਏਥੇ ਇਹ ਕੋਈ ਸ਼ਰਤ ਨਹੀਂ ਕਿ ਐਸ ਜਾਤੀ ਦਾ ਨਾਮ ਜਪ ਸਕਦਾ ਹੈ ਤੇ ਐਸ ਦਾ ਨਹੀਂ। ਜਾਂ ਜਿਹੜਾ ਗੁਰੂ ਨਾਨਕ ਦੇਵ ਮਹਾਰਾਜ ਨੂੰ ਆਪਣਾ ਗੁਰੂ ਮੰਨੇ, ਓਹਾ ਹਜ਼ੂਰ ਦੇ ਉਪਦੇਸ਼ ਦਾ ਹੱਕਦਾਰ ਹੈ; ਸਗੋਂ ਹਰ ਪ੍ਰਾਣੀ ਮਾਤਰ ਨੂੰ ਉਪਦੇਸ਼ ਸੁਣਨ ਤੇ ਨਾਮ ਜਪਣ ਦਾ ਹੱਕ ਹੈ। ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਮਹਾਰਾਜ ਦੇ ਧਰਮ ਦੀ ਵਿਆਖਿਆ ਕਰਦੇ ਹੋਏ ਫ਼ੁਰਮਾਉਂਦੇ ਹਨ :

"ਖਤ੍ਰੀ, ਬ੍ਰਾਹਮਣ, ਸੂਦ, ਵੈਸ,
ਉਪਦੇਸੁ ਚਹੁ ਵਰਨਾ ਕਉ ਸਾਝਾ॥"

ਸੁਖਮਨੀ ਸਾਹਿਬ ਵਿੱਚ ਹਜ਼ੂਰ ਫ਼ੁਰਮਾਉਂਦੇ ਹਨ :

"ਚਹੁ ਵਰਨਾ ਮਹਿ ਜਪੈ ਕੋਊ ਨਾਮੁ॥"

ਹੁਣ ਇਤਿਹਾਸ 'ਤੇ ਝਾਤੀ ਮਾਰੋ। ਗੁਰੂ ਨਾਨਕ ਦੇਵ ਜੀ ਦਾ ਅਮਲ ਕੀ ਹੈ? ਆਪ ਗ਼ਰੀਬ ਲਾਲੋ ਕੋਲ ਵੀ ਗਏ ਹਨ, ਸੱਜਣ ਠੱਗ ਕੋਲ ਵੀ। ਪੰਡਤ ਬ੍ਰਹਮਦਾਸ ਕੋਲ ਵੀ ਤੇ ਵਲੀ ਕੰਧਾਰੀ ਤੇ ਹਮਜ਼ਾ ਗੌਂਸ ਮੁਸਲਮਾਨਾਂ ਕੋਲ ਵੀ। ਆਪ ਗੰਗਾ, ਗਯਾ, ਦਵਾਰਕਾ ਗਏ ਹਨ, ਤਾਂ ਮੱਕਾ, ਮਦੀਨਾ ਵੀ। ਆਪ ਸਭ ਦੇ ਸਾਂਝੇ ਹਨ, ਸਭ ਦੇ ਗੁਰੂ ਹਨ। ਤਦ ਹੀ ਪੰਜਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ :

"ਸਭ ਤੇ ਵਡਾ ਸਤਿਗੁਰੁ ਨਾਨਕੁ।"

ਹੁਣ ਇਕ ਹੋਰ ਪੱਖੋਂ ਵੀ ਵਿਚਾਰਨਾ ਹੋਵੇਗਾ। ਕੁਝ ਮਹਾਂ ਪੁਰਸ਼ ਆਪਣੇ ਵੱਡ-ਵਡੇਰਿਆਂ ਦੇ ਵਿਰਸੇ ਕਾਰਨ ਵੱਡੇ ਹੁੰਦੇ ਹਨ, ਤੇ ਕੁਝ ਆਪਣੇ ਗੁਣਾਂ ਕਰਕੇ।

ਭਗਵਾਨ ਰਾਮ ਚੰਦਰ ਰਾਜ ਕੁਮਾਰ ਸਨ ਤੇ ਮਹਾਰਾਜਾ ਦਸਰਥ ਦੇ ਸਭ ਤੋਂ ਵੱਡੇ ਸਪੁੱਤਰ। ਪਿਤਾ ਪਿੱਛੋਂ ਰਾਜ-ਗੱਦੀ ਉੱਤੇ ਉਹਨਾਂ ਦਾ ਜਮਾਂਦਰੂ ਹੱਕ ਸੀ। ਉਸ ਸਮੇਂ ਰਾਜਾ ਨਿਹਕਲੰਕ ਮੰਨਿਆ ਜਾਂਦਾ ਸੀ ਤੇ ਉਸ ਦੀ ਪੂਜਾ ਕੀਤੀ ਜਾਂਦੀ ਸੀ। ਹੋਰ ਕੋਈ ਆਤਮਕ ਗੁਣ ਨਾ ਵੀ ਹੋਵੇ, ਤਾਂ ਫਿਰ ਵੀ ਰਾਜਾ ਪੂਜਣਯੋਗ ਸੀ। ਸੋ ਏਨੀ ਵਡਿਆਈ ਰਾਮ ਚੰਦਰ ਜੀ ਨੂੰ ਜਨਮ ਤੋਂ ਹੀ ਪ੍ਰਾਪਤ ਸੀ।

ਭਗਵਾਨ ਕ੍ਰਿਸ਼ਨ ਰਾਜਕੁਮਾਰ ਨਹੀਂ ਸਨ, ਪਰ ਰਾਜੇ ਦੇ ਦੋਹਤਰੇ ਜ਼ਰੂਰ ਸਨ। ਤੇ ਵੱਡੇ ਹੋ ਕੇ ਉਹਨਾਂ ਆਪਣੇ ਬਲ ਨਾਲ ਆਪਣਾ ਵੱਖਰਾ ਰਾਜ ਕਾਇਮ ਕਰ ਲਿਆ। ਭਾਵ, ਆਪ ਰਾਜਕੁਮਾਰ ਨਹੀਂ ਸਨ, ਪਰ ਰਾਜਾ ਜ਼ਰੂਰ ਸਨ।

ਮਹਾਤਮਾ ਬੁੱਧ ਵੀ ਰਾਜਕੁਮਾਰ ਸਨ। ਜੈਨ ਮੁਨੀ ਵੀ ਰਾਜਕੁਮਾਰ ਸਨ। ਸੋ ਉਹਨਾਂ ਸਾਰਿਆਂ ਨੂੰ ਰਾਜਕੁਮਾਰ ਹੋਣ ਦੀ ਵਡਿਆਈ ਵਿਰਸੇ ਵਿੱਚ ਮਿਲੀ ਸੀ।

ਪਰ ਗੁਰੂ ਨਾਨਕ ਦੇਵ ਜੀ ਇਕ ਸਾਧਾਰਣ ਪਟਵਾਰੀ ਦੇ ਘਰ ਪ੍ਰਗਟ ਹੋਏ ਸਨ। ਜਨਮ ਕਰਕੇ ਵਿਰਸੇ ਵਿੱਚ ਹਜ਼ੂਰ ਨੂੰ ਕੋਈ ਵਡਿਆਈ ਨਹੀਂ ਮਿਲੀ, ਸਗੋਂ ਜੋ ਵਡਿਆਈ ਤੇ ਸਤਿਕਾਰ ਹਜ਼ੂਰ ਨੂੰ ਮਿਲਿਆ ਹੈ, ਮਹਾਰਾਜ ਦੀ ਆਪਣੀ ਕਰਨੀ ਤੇ ਗੁਣਾਂ ਕਰਕੇ ਮਿਲਿਆ ਹੈ। ਮੰਨਣਾ ਪਵੇਗਾ ਕਿ ਅਸਲੀ ਵੱਡਾ ਓਹਾ ਹੈ, ਜੋ ਆਪਣੀ ਕਰਨੀ ਕਰਕੇ ਉੱਚਾ ਹੋਵੇ।

ਗੁਰੂ ਮਹਾਰਾਜੇ ਵਿੱਚ ਵੱਡਾ ਗੁਣ ਹੈ—ਸਾਦਗੀ, ਗ਼ਰੀਬੀ, ਨਿਰਮਾਣਤਾ, ਹਉਮੈ ਕਿਤੇ ਨੇੜੇ ਨਹੀਂ ਛੋਹੀ। ਕ੍ਰਿਸ਼ਨ ਕਹਿੰਦਾ ਹੈ, 'ਮੈਂ ਈਸ਼ਵਰ ਹਾਂ, ਬਾਕੀ ਸਾਰੇ ਲੋਕ ਮੇਰਾ ਸਿਮਰਨ ਕਰਨ।' ਈਸਾ ਕਹਿੰਦਾ ਹੈ, 'ਮੈਂ ਖ਼ੁਦਾ ਦਾ ਪੁੱਤਰ ਹਾਂ', ਪਰ ਬਾਕੀ ਲੋਕ ਨਹੀਂ। ਮੁਹੰਮਦ ਕਹਿੰਦਾ ਹੈ, 'ਮੈਂ ਖ਼ੁਦਾ ਦਾ ਰਸੂਲ ਹਾਂ।' ਰਸੂਲ ਦਾ ਅਰਥ ਹੈ ਪਹੁੰਚਿਆ ਹੋਇਆ। 'ਮੇਰੀ ਖ਼ੁਦਾ ਤੱਕ ਪਹੁੰਚ ਹੈ, ਦੂਸਰਿਆਂ ਦੀ ਨਹੀਂ।' ਪਰ ਗੁਰੂ ਨਾਨਕ ਕਹਿੰਦਾ ਹੈ :

"ਹਮ ਆਦਮੀ ਹਾਂ ਇਕ ਦਮੀ,
ਮੁਹਲਤਿ ਮੁਹਤੁ ਨ ਜਾਣਾ॥"

ਅਸੀਂ ਸਾਰੇ ਇਕ ਦਮ ਦੇ ਮਹਿਮਾਨ ਆਦਮੀ ਹਾਂ। ਮੈਂ ਵੀ ਦੂਸਰਿਆਂ ਵਰਗਾ ਹੀ ਹਾਂ। ਮੈਂ ਵੀ ਅੰਤ ਸਮੇਂ ਤੋਂ ਜਾਣੂੰ ਨਹੀਂ। ਕਿੰਨੀ ਨਿਰਮਾਣਤਾ ਹੈ, ਹਉਮੈ ਦਾ ਕਿਤੇ ਝਾਉਲਾ ਤਕ ਨਹੀਂ ਪੈਂਦਾ। ਏਹਾ ਹੈ ਹਜ਼ੂਰ ਦੀ ਸਭ ਤੋਂ ਵੱਡੀ ਵਡਿਆਈ।

ਗੁਰੂ ਨਾਨਕ ਸਰਬ ਦਾ ਸਾਂਝਾ ਹੈ। ਆਪਣੇ ਨਵੇਂ ਧਰਮ ਦਾ ਐਲਾਨ ਕਰਦਿਆਂ ਨਾਅਰਾ ਲਾਇਆ :

'ਨਾ ਹਿੰਦੂ, ਨਾ ਮੁਸਲਮਾਨ।'

ਉਸ ਵੇਲੇ ਭਾਰਤ ਵਿੱਚ ਦੋ ਵੱਡੇ ਧਰਮ ਸਨ : ਹਿੰਦੂ ਮੱਤ ਤੇ ਇਸਲਾਮ। ਦੋਹਾਂ ਦੀ

ਆਪਸ ਵਿੱਚ ਟੱਕਰ ਸੀ। ਦੋਵੇਂ ਸੱਚਾਈ ਤੋਂ ਦੂਰ ਜਾ ਚੁੱਕੇ ਸਨ। ਭਾਈ ਗੁਰਦਾਸ ਜੀ ਲਿਖਦੇ ਹਨ :

"ਸੱਚ ਕਿਨਾਰੇ ਰਹਿ ਗਯਾ,
ਖਹਿ ਮਰਦੇ ਬਾਮਣ ਮੌਲਾਣੇ।"

ਗੁਰਦੇਵ ਨੇ ਕਿਸੇ ਇਕ ਦਾ ਪੱਖ ਨਹੀਂ ਕੀਤਾ, ਸਗੋਂ ਦੋਹਾਂ ਨੂੰ ਸਿੱਧਾ ਰਸਤਾ ਦਿਖਾਉਣ ਦਾ ਯਤਨ ਕੀਤਾ ਹੈ। ਇਸ ਗੱਲ ਦਾ ਨਿਰਣਾ ਮੱਕੇ ਦੀ ਸਾਖੀ ਤੋਂ ਬੜਾ ਸਪੱਸ਼ਟ ਹੈ। ਮੱਕੇ ਵਿੱਚ ਹਾਜੀਆਂ ਨੇ ਗੁਰੂ ਜੀ ਤੋਂ ਸਾਫ਼ ਸ਼ਬਦਾਂ ਵਿੱਚ ਉੱਤਰ ਚਾਹਿਆ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿੱਚ :

"ਪੁੱਛਣ ਖੋਲ੍ਹ ਕਿਤਾਬ ਨੂੰ,
ਵੱਡਾ ਹਿੰਦੂ, ਕਿ ਮੁਸਲਮਾਨੋਈ।
ਬਾਬਾ ਆਖੇ ਹਾਜੀਆਂ,
ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ।
ਹਿੰਦੂ ਮੁਸਲਮਾਨ ਦੋਇ,
ਦਰਗਹਿ ਅੰਦਰ ਲੈਨ ਨਾ ਢੋਈ।"

ਅਰਥ ਬਿਲਕੁਲ ਸਾਫ਼ ਹਨ। ਕੋਈ ਹਿੰਦੂ ਹੈ, ਜਾਂ ਮੁਸਲਮਾਨ, ਜਾਂ ਕੋਈ ਕਿਸੇ ਵੀ ਧਰਮ ਨੂੰ ਮੰਨਣ ਵਾਲਾ ਹੈ, ਰੱਬ ਦੀ ਦਰਗਾਹ ਵਿੱਚ ਇਹ ਸਵਾਲ ਨਹੀਂ ਹੋਵੇਗਾ। ਓਥੇ ਤਾਂ ਸ਼ੁਭ ਅਮਲਾਂ ਉੱਤੇ ਨਿਬੇੜਾ ਹੋਵੇਗਾ। ਕਿਸੇ ਵਿਚੋਲੇ ਦੀ ਓਥੇ ਸਿਫ਼ਾਰਸ਼ ਨਹੀਂ ਸੁਣੀ ਜਾਏਗੀ।

ਇਹ ਹੈ ਗੁਰੂ ਨਾਨਕ ਦਾ ਧਰਮ। ਇਸ ਵਿੱਚ ਵਿਚੋਲੇ ਦੀ ਲੋੜ ਨਹੀਂ। ਇਹ ਇਨਸਾਨ ਨੂੰ ਸਿੱਧਾ ਭਗਵਾਨ ਨਾਲ ਜੋੜਦਾ ਹੈ ਤੇ ਸ਼ੁਭ ਅਮਲਾਂ ਉੱਤੇ ਨਿਬੇੜਾ ਮੰਨਦਾ ਹੈ। ਹਜ਼ੂਰ ਆਪਣੀ ਬਾਣੀ ਵਿੱਚ ਫ਼ੁਰਮਾਉਂਦੇ ਹਨ :

"ਜੇਹੇ ਕਰਮ ਕਮਾਇ, ਤੇਹਾ ਹੋਇਸੀ॥"

"ਸੁਕ੍ਰਿਤੁ ਕੀਤਾ ਰਹਿਸੀ ਮੇਰੇ ਜੀਅੜੇ,
ਬਹੁੜਿ ਨ ਆਵੈ ਵਾਰੀ॥"

ਸੁਕ੍ਰਿਤ = ਸ਼ੁਭ ਕਰਮ। ਬੱਸ ਸ਼ੁਭ ਅਮਲਾਂ ਉੱਤੇ ਹੀ ਜ਼ੋਰ ਹੈ। ਸ਼ੁਭ ਅਮਲ ਹੀ ਗੁਰੂ ਨਾਨਕ ਦਾ ਧਰਮ ਹੈ। ਸਾਰੀ ਸੰਗਤ ਮਿਲ ਕੇ ਆਖੋ :

"ਸਭ ਤੇ ਵਡਾ ਸਤਿਗੁਰੁ ਨਾਨਕੁ,
ਜਿਨਿ ਕਲ ਰਾਖੀ ਮੇਰੀ।"

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ॥

੩੦—੧੨—੭੭

# ਚੜ੍ਹਿਆ ਸੋਧਣ ਧਰਤ ਲੋਕਾਈ

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਬਿਨਾ ਸੰਤੋਖ ਨਹੀ ਕੋਊ ਰਾਜੈ॥"

ਇਕ ਜਗ੍ਹਾ ਹਜ਼ੂਰ ਹੋਰ ਫ਼ੁਰਮਾਉਂਦੇ ਹਨ :

"ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥
ਅਨਿਕ ਰੂਪ ਦੇਖਿ ਨਹ ਪਤੀਆਨਾ॥"

ਮਹਿਲ ਮਾੜੀਆਂ ਹਨ, ਧਨ ਦੌਲਤ ਹੈ, ਦਾਸ ਦਾਸੀਆਂ ਹਨ, ਹੁਕਮ ਚੱਲਦਾ ਹੈ, ਸੁੰਦਰ ਪਤਨੀ ਹੈ, ਦਿਲ ਪਰਚਾਵੇ ਦੇ ਸਾਰੇ ਸਾਧਨ ਹਨ, ਧਰਤੀ ਦਾ ਸੁਰਗ ਹਾਸਲ ਹੈ, ਪਰ ਏਨਾ ਕੁਝ ਹੁੰਦਿਆਂ ਵੀ ਮਨ ਸ਼ਾਂਤ ਨਹੀਂ। ਅੰਦਰ ਕੁਝ ਖ਼ਾਲੀ-ਖ਼ਾਲੀ ਮਹਿਸੂਸ ਹੁੰਦਾ ਹੈ, ਜਿਸ ਦੀ ਪੂਰਤੀ ਵਾਸਤੇ ਮਨ ਹਰ ਵੇਲੇ ਬੇਚੈਨ ਰਹਿੰਦਾ ਹੈ। ਇਸ ਬੇਚੈਨੀ ਨੂੰ ਦੂਰ ਕਰਨ ਵਾਸਤੇ ਰਾਜਕੁਮਾਰ ਬਾਜ਼ਾਰ ਦੀ ਸੈਰ ਕਰਨ ਵਾਸਤੇ ਨਿਕਲ ਤੁਰਿਆ। ਮੰਤਰੀ ਤੇ ਸੇਵਕ ਨਾਲ ਹਨ। ਬਾਜ਼ਾਰ ਵਿੱਚ ਇਕ ਬਿਰਧ ਆਦਮੀ ਨਜ਼ਰੀਂ ਪਿਆ। ਸੁੱਕਾ ਹੋਇਆ ਪਿੰਜਰ, ਕੁੱਬ ਨਿਕਲਿਆ ਹੋਇਆ, ਲੱਤਾਂ ਕੰਬ ਰਹੀਆਂ ਹਨ, ਡੰਗੋਰੀ ਦੇ ਆਸਰੇ ਥਿੜਕਦਾ ਤੁਰਿਆ ਜਾ ਰਿਹਾ ਹੈ। ਰਾਜਕੁਮਾਰ ਦੀ ਨਜ਼ਰ ਉਸ ਉੱਤੇ ਪਈ। ਬਿਰਧ ਦੀ ਤਰਸਯੋਗ ਹਾਲਤ ਦਾ ਜੁਆਨ ਰਾਜਕੁਮਾਰ ਦੇ ਦਿਲ 'ਤੇ ਡਾਢਾ ਅਸਰ ਪਿਆ। ਉਸ ਨੇ ਨਾਲ ਜਾ ਰਹੇ ਮੰਤਰੀ ਨੂੰ ਪੁੱਛਿਆ, "ਮੰਤਰੀ ਜੀ! ਇਹ ਪੁਰਸ਼ ਇਸ ਤਰ੍ਹਾਂ ਔਖਾ ਹੋ ਹੋ ਕਿਉਂ ਚੱਲ ਰਿਹਾ ਹੈ?"

ਮੰਤਰੀ ਨੇ ਉੱਤਰ ਦਿੱਤਾ, "ਰਾਜਕੁਮਾਰ! ਇਹ ਮਨੁੱਖ ਬੁੱਢਾ ਹੋ ਗਿਆ ਹੈ। ਬੁਢਾਪੇ ਦੇ ਕਾਰਨ ਇਸ ਦੀ ਇਹ ਹਾਲਤ ਬਣ ਗਈ ਹੈ ਤੇ ਬੁਢਾਪੇ ਦਾ ਦੁਨੀਆਂ ਵਿੱਚ ਕੋਈ ਇਲਾਜ ਨਹੀਂ।"

"ਮੰਤਰੀ ਜੀ! ਕੀ ਇਹ ਬੁਢਾਪਾ ਮੇਰੇ 'ਤੇ ਵੀ ਆ ਸਕਦਾ ਹੈ?" ਰਾਜਕੁਮਾਰ ਨੇ ਚਿੰਤਾ ਭਰੀ ਸੁਰ ਵਿੱਚ ਪੁੱਛਿਆ।

"ਰਾਜਕੁਮਾਰ! ਵਡੇਰੀ ਉਮਰ ਦਾ ਹੀ ਨਾਮ ਬੁਢਾਪਾ ਹੈ ਤੇ ਈਸ਼ਵਰ ਕਰੇ, ਆਪ ਇਸ ਨਾਲੋਂ ਵੀ ਲੰਮੀ ਉਮਰ ਮਾਣੋ।" ਮੰਤਰੀ ਨੇ ਆਪਣੀ ਸ਼ਰਧਾ ਪ੍ਰਗਟ ਕਰਦਿਆਂ ਕਿਹਾ।

ਨੌਜੁਆਨ ਰਾਜਕੁਮਾਰ ਦੇ ਦਿਲ 'ਤੇ ਇਕ ਚੋਟ ਲੱਗੀ। ਉਸ ਦੀਆਂ ਖ਼ਿਆਲੀ ਅੱਖਾਂ ਦੇ ਸਾਹਮਣੇ ਆਉਣ ਵਾਲਾ ਬੁਢਾਪਾ ਆ ਗਿਆ। ਉਹ ਸ਼ੀਸ਼ੇ ਦੇ ਸਾਹਮਣੇ ਖੜ੍ਹਾ ਆਪਣੇ ਦੋ ਰੂਪ ਵੇਖ ਰਿਹਾ ਹੈ, ਇਕ ਵਰਤਮਾਨ ਰੂਪ ਹੈ : ਸਰੂ ਵਰਗਾ ਸਿੱਧਾ ਕੱਦ,

ਭਰਿਆ ਹੋਇਆ ਸੁਡੌਲ ਸਰੀਰ, ਸੁੰਦਰ ਰੂਪ, ਗੁਲਾਬ ਦੇ ਖਿੜੇ ਸੱਜਰੇ ਫੁੱਲ ਵਰਗਾ ਰੰਗ, ਨੈਣਾਂ ਵਿੱਚ ਕੁਦਰਤੀ ਮਸਤੀ, ਜੋਬਨ ਮੁਸਕਰਾ ਰਿਹਾ ਹੈ ਅਤੇ ਉਸ ਦੇ ਪਿੱਛੇ ਦੂਸਰਾ ਰੂਪ ਲੁਕਿਆ ਹੈ, ਮਾਸ-ਮਛਲੀਆਂ ਤੋਂ ਸੱਖਣਾ ਪਿੰਜਰ, ਝੁਕੀ ਹੋਈ ਕਮਰ, ਝੁਰੜੀਆਂ ਭਰਿਆ ਉਦਾਸਿਆ ਚਿਹਰਾ, ਅਖਵਾਨਿਆਂ ਵਿੱਚ ਧਸੀਆਂ ਹੋਈਆਂ ਚੁੰਨ੍ਹੀਆਂ ਅੱਖਾਂ, ਅੱਧ-ਖੁੱਲ੍ਹਾ ਮੂੰਹ ਦੰਦਾਂ ਤੋਂ ਸੱਖਣਾ ਤੇ ਕਮਜ਼ੋਰੀ ਦੇ ਕਾਰਨ ਲੱਤਾਂ ਆਪਣੇ ਭਾਰ ਥੱਲੇ ਹੀ ਕੰਬ ਰਹੀਆਂ ਹਨ।

ਰਾਜਕੁਮਾਰ ਸਿਰ ਤੋਂ ਪੈਰਾਂ ਤੱਕ ਕੰਬ ਉੱਠਿਆ। ਉਹਦੇ ਅੰਦਰਲੇ ਜਜ਼ਬਾਤ ਹਉਕਾ ਬਣ ਕੇ ਹਵਾ ਵਿੱਚ ਰਲ ਗਏ। ਉਹ ਬਿਨਾਂ ਆਵਾਜ਼ ਪੈਦਾ ਕੀਤੇ ਉਮਰ ਨੂੰ ਉਲਾਹਮਾ ਦੇ ਰਿਹਾ ਸੀ :

ਵਾਹ ਬੁਢਾਪੇ ਆਸ਼ਕੇ ਤੇਰੇ
ਕਿਧਰ ਲੈ ਗਿਓਂ ਸਾਥੀ ਮੇਰੇ
ਜੋਬਨ, ਮਸਤੀ, ਛੈਲ-ਜੁਆਨੀ
ਦਿਲ ਮਸਤਾਨਾ, ਨਜ਼ਰ ਦੀਵਾਨੀ
ਰੂਹ ਦਾ ਖੇੜਾ, ਪ੍ਰੇਮ ਤਰੰਗਾਂ
ਗੁੰਮ ਹੋਇਆ ਸਭ ਅੰਦਰ ਤੇਰੇ।

ਕਈ ਦਿਨ ਬੀਤ ਗਏ। ਰਾਜਕੁਮਾਰ ਫਿਰ ਬਾਜ਼ਾਰ ਵਿੱਚ ਫਿਰ ਰਿਹਾ ਸੀ। ਸਾਹਮਣੇ ਵੇਖਿਆ, ਇਕ ਜੁਆਨ ਉਮਰ ਰੋਗੀ ਹਾਲ ਦੁਹਾਈ ਮਚਾਉਂਦਾ ਵੈਦ ਦੀ ਦੁਕਾਨ ਵੱਲ ਤੁਰਿਆ ਜਾ ਰਿਹਾ ਸੀ। ਉਹਦੀ ਹਾਲ-ਪਾਹਰਿਆ ਸੁਣੀ ਨਹੀਂ ਸੀ ਜਾ ਰਹੀ, ਨਾਲ ਉਹਦਾ ਸਾਥੀ ਉਹਦੀ ਬਾਂਹ ਫੜੀ ਸਹਾਰਾ ਦਿੱਤੀ ਜਾ ਰਿਹਾ ਸੀ। ਵੇਖ ਕੇ ਰਾਜਕੁਮਾਰ ਘਬਰਾ ਗਿਆ। ਉਹਨੇ ਮੰਤਰੀ ਨੂੰ ਪੁੱਛਿਆ, "ਮੰਤਰੀ ਜੀ! ਇਹ ਆਦਮੀ ਇਸ ਤਰ੍ਹਾਂ ਤੜਫਦਾ ਲੁੱਛਦਾ ਕਿਉਂ ਜਾ ਰਿਹਾ ਹੈ?"

ਉੱਤਰ ਮਿਲਿਆ, "ਰਾਜਕੁਮਾਰ! ਇਹ ਮਨੁੱਖ ਰੋਗੀ ਹੈ। ਬੀਮਾਰੀ ਦੇ ਕਾਰਨ ਇਸ ਦਾ ਇਹ ਹਾਲ ਹੈ। ਕੋਈ ਭਿਆਨਕ ਰੋਗ ਜਾਪਦਾ ਹੈ।"

"ਮੰਤਰੀ ਜੀ!" ਰਾਜਕੁਮਾਰ ਨੇ ਕੁਝ ਚਿੰਤਾ ਭਰੀ ਸੁਰ ਵਿੱਚ ਪੁੱਛਿਆ, "ਕੀ ਮੈਨੂੰ ਵੀ ਕਦੇ ਕੋਈ ਰੋਗ ਲੱਗ ਸਕਦਾ ਹੈ?"

"ਰਾਮ ਦਾ ਨਾਮ ਲਵੋ, ਰਾਜਕੁਮਾਰ! ਈਸ਼ਵਰ ਹਰ ਕਿਸਮ ਦੇ ਦੁੱਖ ਰੋਗ ਤੁਹਾਥੋਂ ਦੂਰ ਰੱਖੇ।" ਮੰਤਰੀ ਨੇ ਬੜੀ ਸ਼ਰਧਾ ਨਾਲ ਕਿਹਾ। "ਸਾਡੀ ਸਭ ਦੀ ਅਰਦਾਸ ਹੈ ਕਿ ਆਪ ਸਦਾ ਸਾਡੀਆਂ ਅੱਖਾਂ ਸਾਹਮਣੇ ਨਵੇਂ ਨਰੋਏ ਰਹੋ।"

"ਮੰਤਰੀ ਜੀ!" ਰਾਜਕੁਮਾਰ ਨੇ ਪਹਿਲਾਂ ਨਾਲੋਂ ਵੀ ਕੁਝ ਉਦਾਸ ਸੁਰ ਵਿੱਚ ਪੁੱਛਿਆ, "ਆਪ ਮੈਨੂੰ ਪਿਆਰ ਕਰਦੇ ਹੋ। ਤੁਹਾਡੀਆਂ ਅਰਦਾਸਾਂ ਬਦਲੇ ਮੈਂ ਧੰਨਵਾਦੀ ਹਾਂ, ਪਰ ਮੇਰਾ ਸਵਾਲ ਹੈ ਕਿ ਮੈਨੂੰ ਵੀ ਕਦੇ ਕੋਈ ਰੋਗ ਲੱਗ ਸਕਦਾ ਹੈ ਜਾਂ ਨਹੀਂ?"

"ਰਾਜਕੁਮਾਰ! ਇਹ ਦਾਹਵਾ ਤਾਂ ਕਿਸੇ ਬਾਰੇ ਵੀ ਨਹੀਂ ਕੀਤਾ ਜਾ ਸਕਦਾ ਕਿ

ਉਸ ਨੂੰ ਕਦੇ ਕੋਈ ਰੋਗ ਨਹੀਂ ਲੱਗੇਗਾ? ਕਰਮਾਂ ਦਾ ਫਲ, ਕੋਈ ਵੀ ਮਨੁੱਖ ਬੀਮਾਰ ਹੋ ਸਕਦਾ ਹੈ?" ਮੰਤਰੀ ਨੂੰ ਇਹ ਸੱਚਾਈ ਮੰਨਣੀ ਪਈ।

ਨੌਜੁਆਨ ਰਾਜਕੁਮਾਰ ਦੇ ਦਿਲ 'ਤੇ ਇਕ ਹੋਰ ਚੋਟ ਲੱਗੀ। ਰਾਤ ਦਿਨੇ ਉਹ ਏਸੇ ਚਿੰਤਾ ਵਿੱਚ ਪਿਆ ਰਹਿੰਦਾ। ਕਦੇ ਉਹ ਆਪਣੇ-ਆਪ ਨੂੰ ਬੀਮਾਰੀ ਦੀ ਹਾਲਤ ਵਿੱਚ ਮੰਜੇ 'ਤੇ ਪਿਆ ਤੜਪਦਾ ਵੇਖਦਾ ਤੇ ਕਦੇ ਉਸ ਬਿਰਧ ਵਾਂਗ ਬੁਢਾਪੇ ਦੇ ਭਾਰ ਥੱਲੇ ਦੱਬਿਆ ਹੋਇਆ ਲਾਚਾਰ ਮਹਿਸੂਸ ਕਰਦਾ।

ਕਈਆਂ ਦਿਨਾਂ ਦੀ ਉਦਾਸੀ ਦੂਰ ਕਰਨ ਵਾਸਤੇ ਰਾਜਕੁਮਾਰ ਫਿਰ ਬਾਜ਼ਾਰ ਵਿੱਚ ਸੈਰ ਕਰਨ ਨਿਕਲ ਤੁਰਿਆ। ਓਸੇ ਤਰ੍ਹਾਂ ਸੇਵਕ ਤੇ ਮੰਤਰੀ ਨਾਲ ਸਨ। ਥੋੜ੍ਹੀ ਦੂਰ ਗਏ ਤਾਂ ਸਾਹਮਣੇ ਇਕ ਦਿਲ ਹਿਲਾ ਦੇਣ ਵਾਲਾ ਦ੍ਰਿਸ਼ ਆ ਗਿਆ।

ਬਹੁਤ ਸਾਰੇ ਲੋਕ ਇਕ ਅਰਥੀ ਉਠਾਈ ਸ਼ਮਸ਼ਾਨ ਭੂਮੀ ਵੱਲੇ ਤੁਰੇ ਜਾ ਰਹੇ ਸਨ। ਉਸ ਦੇ ਪਿੱਛੇ ਉਹਦੇ ਬਿਰਧ ਮਾਤਾ-ਪਿਤਾ ਰੋਂਦੇ ਜਾ ਰਹੇ ਸਨ, ਉਹਦੀ ਮੁਟਿਆਰ ਪਤਨੀ ਸਿਰ ਦੇ ਵਾਲ ਖੋਹੰਦੀ ਜਾ ਰਹੀ ਸੀ। ਦੋ ਛੋਟੇ-ਛੋਟੇ ਬਾਲ ਮਗਰ-ਮਗਰ ਵਿਲਕਦੇ ਜਾ ਰਹੇ ਸਨ। ਪਿੱਛੇ ਢੇਰ ਸਾਰੇ ਮਨੁੱਖ ਤੇ ਇਸਤਰੀਆਂ ਹੰਝੂ ਕੇਰਦੇ ਜਾ ਰਹੇ ਸਨ।

"ਦੁਨੀਆ ਮੁਕਾਮੇ ਫ਼ਾਨੀ,
ਤਹਰੀਕ ਦਿਲ ਦਾਨੀ।"

ਵਾਲਾ ਕਰੁਣਾਮਈ ਵਾਤਾਵਰਣ ਸੀ।

ਵੇਖ ਕੇ ਰਾਜਕੁਮਾਰ ਸਿਰ ਤੋਂ ਪੈਰਾਂ ਤੱਕ ਕੰਬ ਉੱਠਿਆ। ਘਬਰਾਏ ਹੋਏ ਰਾਜਕੁਮਾਰ ਨੇ ਮੰਤਰੀ ਨੂੰ ਬਾਂਹੋਂ ਫੜ ਕੇ ਪੁੱਛਿਆ, "ਮੰਤਰੀ ਜੀ! ਇਹ ਮੈਂ ਕੀ ਵੇਖ ਰਿਹਾ ਹਾਂ?"

"ਰਾਜਕੁਮਾਰ! ਇਹ ਜ਼ਿੰਦਗੀ ਦੀ ਹਕੀਕਤ ਹੈ। ਇਨਸਾਨ ਦੀ ਆਖ਼ਰੀ ਮੰਜ਼ਿਲ। ਇਹ ਮਨੁੱਖ ਮਰ ਗਿਆ ਹੈ। ਭਗਵਾਨ ਦਾ ਭੇਜਿਆ ਆਇਆ ਸੀ, ਭਗਵਾਨ ਦਾ ਸੱਦਿਆ ਚਲਿਆ ਗਿਆ ਹੈ।"

ਲਾਈ ਹਯਾਤ ਆਏ, ਕਜ਼ਾ ਲੇ ਚਲੀ, ਚਲੇ
ਅਪਨੀ ਖ਼ੁਸ਼ੀ ਨ ਆਏ, ਨ ਅਪਨੀ ਖ਼ੁਸ਼ੀ ਚਲੇ।
"ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ॥"

"ਤਾਂ ਮੰਤਰੀ ਜੀ!" ਰਾਜਕੁਮਾਰ ਨੇ ਡਾਢੀ ਪਰੇਸ਼ਾਨੀ ਵਿੱਚ ਪੁੱਛਿਆ, "ਇਕ ਦਿਨ ਮੇਰੇ 'ਤੇ ਵੀ ਅਜਿਹਾ ਸਮਾਂ ਆਵੇਗਾ। ਮੈਨੂੰ ਵੀ ਮੌਤ ਦਾ ਸ਼ਿਕਾਰ ਹੋਣਾ ਪਵੇਗਾ। ਮੇਰੇ ਮਾਤਾ-ਪਿਤਾ, ਮੇਰੀ ਪਤਨੀ, ਮੇਰਾ ਬੱਚਾ।" ਉਸ ਵੇਲੇ ਰਾਜਕੁਮਾਰ ਸਿਧਾਰਥ ਦੀਆਂ ਅੱਖਾਂ ਸਾਹਮਣੇ ਤਿੰਨ-ਚਾਰ ਮਹੀਨੇ ਦਾ 'ਰਾਹੁਲ' ਵਿਲਕ ਰਿਹਾ ਸੀ।

ਮੰਤਰੀ ਨੇ ਰਾਜਕੁਮਾਰ ਦੀਆਂ ਅੱਖਾਂ ਵਿੱਚ ਤਕਦਿਆਂ ਬੜੀ ਚਿੰਤਾ ਭਰੀ ਸੁਰ ਵਿੱਚ ਕਿਹਾ, "ਰਾਜਕੁਮਾਰ! ਅਜਿਹੇ ਅਸ਼ੁਭ ਬਚਨ ਮੂੰਹੋਂ ਨਾ ਕੱਢੋ। ਆਪ ਜੁੱਗ-ਜੁੱਗ ਜੀਵੋ ਤੇ ਰਹਿੰਦੀ ਦੁਨੀਆਂ ਤੱਕ ਸਾਡੇ ਸਿਰਾਂ 'ਤੇ ਰਾਜ ਕਰੋ। ਫਿਰ ਅਜਿਹੇ ਸ਼ਬਦ ਨਾ ਕਹਿਣੇ।"

"ਮੰਤਰੀ ਜੀ! ਹੁਣੇ ਤੁਸਾਂ ਕਿਹਾ ਸੀ, ਇਹ ਜ਼ਿੰਦਗੀ ਦੀ ਹਕੀਕਤ ਹੈ। ਸੋ ਮੈਂ ਆਪ ਜੀ ਤੋਂ ਹਕੀਕਤ ਪੁੱਛਦਾ ਹਾਂ। ਦੱਸੋ, ਸੱਚ ਕੀ ਹੈ? ਕੀ ਮੈਨੂੰ ਵੀ ਇਕ ਦਿਨ ਮਰਨਾ ਪਵੇਗਾ?"

ਮਜਬੂਰ ਹੋ ਕੇ ਮੰਤਰੀ ਨੂੰ ਮੰਨਣਾ ਪਿਆ, "ਜੋ ਜਨਮਿਆਂ ਹੈ, ਉਹਨੇ ਅਵੱਸ਼ ਮਰਨਾ ਹੈ।"

"ਜਨਮੰ, ਤ ਮਰਣੰ, ਹਰਖੰ ਤ ਸੋਗੰ, ਭੋਗੰ ਤ ਰੋਗੰ।"
"ਕੋਇ ਨ ਰਹਿ ਹੈ, ਰਾਜਾ ਰਾਨਾ।"
"ਜੋ ਆਇਆ, ਸੋ ਚਲਸੀ, ਅਮਰੁ ਸੁ ਗੁਰੁ ਕਰਤਾਰੁ।"

"ਰਾਜਕੁਮਾਰ! ਇਕ ਈਸ਼ਵਰ ਹੀ ਅਮਰ ਹੈ, ਕਿਉਂਕਿ ਉਹ ਅਜਨਮਾ ਹੈ। ਜੋ ਜਨਮਿਆ ਹੈ, ਉਹਦੇ ਵਾਸਤੇ ਮੌਤ ਲਾਜ਼ਮੀ ਹੈ।"

ਇਕ ਆਖ਼ਰੀ ਚੋਟ ਸੀ, ਜੋ ਰਾਜਕੁਮਾਰ ਸਿਧਾਰਥ ਦੇ ਮਨ 'ਤੇ ਲੱਗੀ। ਉਹ ਰਾਤ ਦਿਨੇ ਉਦਾਸ ਰਹਿਣ ਲੱਗਾ। 'ਇਸ ਰੋਗ ਤੋਂ, ਇਸ ਬੁਢਾਪੇ ਤੋਂ, ਇਸ ਮੌਤ ਤੋਂ ਛੁਟਕਾਰਾ ਕਿਵੇਂ ਮਿਲੇ? ਮੁਕਤ ਕਿਵੇਂ ਹੋਵਾਂ, ਨਿਰਵਾਣ ਕਿਵੇਂ ਹਾਸਲ ਕਰਾਂ?' ਇਹ ਖ਼ਿਆਲ ਕਿਸੇ ਵੇਲੇ ਵੀ ਉਹਦਾ ਖਹਿੜਾ ਨਹੀਂ ਛੱਡਦੇ।

ਅੰਤ ਰਿਸ਼ੀਆਂ ਮੁਨੀਆਂ, ਭਲੇ ਪੁਰਸ਼ਾਂ ਦੀਆਂ ਕਹੀਆਂ ਸੁਣੀਆਂ ਯਾਦ ਆ ਗਈਆਂ ਕਿ ਤਪ ਔਰ ਸਾਧਨਾ ਹੀ ਮੁਕਤੀ ਦਾ ਰਸਤਾ ਹੈ।

"ਪਰ ਘਰ ਵਿੱਚ, ਮਾਤਾ-ਪਿਤਾ, ਇਸਤਰੀ, ਬੱਚਾ, ਸੇਵਕ, ਚਾਕਰ, ਇਹਨਾਂ ਵਿੱਚ ਰਹਿ ਕੇ ਤਪ ਕਿਵੇਂ ਹੋ ਸਕੇਗਾ? ਇਹ ਅਸੰਭਵ ਹੈ। ਸੋ ਘਰ ਛੱਡ ਕੇ ਨੱਸਣਾ ਪਵੇਗਾ।" ਰਾਜਕੁਮਾਰ ਨੇ ਮਨ ਨਾਲ ਫ਼ੈਸਲਾ ਕਰ ਲਿਆ। "ਪਰ ਇਹ ਮੈਨੂੰ ਜਾਣ ਵੀ ਦੇਣਗੇ? ਨਹੀਂ। ਫਿਰ ? ਇਕੋ ਰਸਤਾ ਹੈ। ਚੋਰੀ, ਸਭ ਤੋਂ ਚੋਰੀ।"

ਫ਼ੈਸਲਾ ਹੋ ਗਿਆ। ਰਾਤ ਅੱਧੀ ਬੀਤੀ ਸੀ। ਰਾਜਕੁਮਾਰ ਆਪਣੇ ਪਲੰਘ ਤੋਂ ਉੱਠਿਆ ਤੇ ਧੋਲੇ ਪੈਰੀਂ ਬਾਹਰ ਨੂੰ ਤੁਰ ਪਿਆ। ਥੋੜ੍ਹੀ ਦੂਰ ਗਿਆ ਤਾਂ ਅੰਦਰ ਦੀ ਖਿੱਚ ਨੇ ਰੋਕ ਲਿਆ। ਮਨ ਵਿੱਚੋਂ ਆਵਾਜ਼ ਆਈ, "ਸਿਧਾਰਥ! ਜਿਸ ਦੇਵੀ ਤੁੱਲ ਪਤਨੀ 'ਯਸ਼ੋਧਰਾ' ਨੂੰ, ਜਿਸ ਮਾਸੂਮ ਬਾਲਕ 'ਰਾਹੁਲ' ਨੂੰ ਸਦਾ ਵਾਸਤੇ ਛੱਡ ਕੇ ਜਾ ਰਿਹਾ ਹੈ, ਇਹਨਾਂ ਨੂੰ ਮੁੜ ਕੇ ਤੱਕਣਾ ਕਦੋਂ ਨਸੀਬ ਹੋਵੇਗਾ ? ਇਕ ਵਾਰ ਤਾਂ ਫਿਰ ਨਿਗ੍ਹਾ ਭਰ ਕੇ ਤੱਕ ਲੈ।"

ਰਾਜ ਕੁਮਾਰ ਪਰਤ ਪਿਆ। ਯਸ਼ੋਧਰਾ ਆਪਣੇ ਪਲੰਘ ਉੱਤੇ ਸੁੱਤੀ ਪਈ ਸੀ। ਚੰਦ ਦੀ ਮੱਧਮ ਚਾਨਣੀ ਉਹਦੇ ਪਵਿੱਤਰ ਚਿਹਰੇ ਉੱਤੇ ਪੈ ਰਹੀ ਸੀ। ਪੰਜ ਮਹੀਨੇ ਦਾ ਰਾਹੁਲ ਉਹਦੀ ਛਾਤੀ ਉੱਤੇ ਸੁੱਤਾ ਪਿਆ ਸੀ। ਪਲੰਘ ਦੀ ਬਾਹੀ ਉੱਤੇ ਝੁਕ ਕੇ ਸਿਧਾਰਥ ਨੇ ਮਾਂ ਪੁੱਤ ਨੂੰ ਦਿਲ ਭਰ ਕੇ ਤੱਕਿਆ। ਵੈਰਾਗ ਨਾਲ ਅੱਖਾਂ ਭਰ ਆਈਆਂ। ਦਿਲ ਵਿੱਚ ਖ਼ਿਆਲ ਆਇਆ, "ਸਿਧਾਰਥ! ਜਿਹੜੇ ਮਾਂ-ਪੁੱਤ ਸੁੱਤੇ ਪਏ ਵੀ ਤੇਰੇ ਪੈਰਾਂ ਦੀਆਂ ਜ਼ੰਜੀਰਾਂ ਬਣ ਰਹੇ ਹਨ, ਜਦੋਂ ਜਾਗ ਪਏ, ਫਿਰ ਤੈਨੂੰ ਕਦੋਂ ਜਾਣ ਦੇਣਗੇ?"

ਇਸ ਖ਼ਿਆਲ ਨੇ ਸਿਧਾਰਥ ਨੂੰ ਸਿਰ ਤੋਂ ਪੈਰਾਂ ਤੱਕ ਕੰਬਾ ਦਿੱਤਾ। ਉਹ ਪੋਲੇ ਪੈਰੀਂ ਚੋਰਾਂ ਵਾਂਗ ਦੌੜਿਆ ਤੇ ਸ਼ਾਹੀ ਮਹਿਲ ਦੀ ਚਾਰ ਦੀਵਾਰੀ ਤੋਂ ਬਾਹਰ ਹੋ ਗਿਆ। ਜੰਗਲਾਂ ਵਿੱਚ ਤਪ ਕਰਦਿਆਂ ਉਹਨੇ ਕਈ ਸਾਲ ਗੁਜ਼ਾਰ ਦਿੱਤੇ। ਕਠਿਨ ਘਾਲਣਾ ਦੇ ਕਾਰਨ ਅੰਤ ਉਹਨੂੰ ਨਿਰਵਾਣ ਦੀ ਪ੍ਰਾਪਤੀ ਹੋ ਗਈ ਤੇ ਓਹੀ ਸਿਧਾਰਥ ਸੰਸਾਰ ਵਿੱਚ 'ਮਹਾਤਮਾ ਗੌਤਮ ਬੁੱਧ' ਦੇ ਨਾਮ ਨਾਲ ਪ੍ਰਸਿੱਧ ਹੋਇਆ।

ਮੇਰਾ ਇਸ ਲੰਮੇ ਪ੍ਰਮਾਣ ਤੋਂ ਮਨੋਰਥ ਹੈ ਕਿ ਮਹਾਤਮਾ ਬੁੱਧ ਬਣਨ ਦਾ ਚਾਹਵਾਨ ਰਾਜਕੁਮਾਰ ਘਰੋਂ ਕੁਝ ਪ੍ਰਾਪਤ ਕਰਨ ਵਾਸਤੇ ਤੁਰਿਆ ਹੈ ਤਾਂ ਰਾਤ ਚੋਰਾਂ ਵਾਂਗ ਨੱਸ ਕੇ ਗਿਆ ਹੈ, ਪਰ ਗੁਰੂ ਨਾਨਕ ਮਹਾਰਾਜ ਜਗਤ ਜਲੰਦਾ ਠਾਰਨ ਵਾਸਤੇ ਘਰੋਂ ਤੁਰੇ ਹਨ ਤਾਂ ਸਾਰਿਆਂ ਆਪਣਿਆਂ ਬੇਗਾਨਿਆਂ ਦੇ ਸਾਹਮਣੇ ਤੁਰੇ ਹਨ। ਸਿਧਾਰਥ ਕੁਝ ਲੈਣ ਵਾਸਤੇ ਤੁਰਿਆ ਸੀ, ਗੁਰੂ ਨਾਨਕ ਕੁਝ ਦੇਣ ਵਾਸਤੇ ਤੁਰੇ ਹਨ। ਬਹੁਤ ਵੱਡਾ ਫ਼ਰਕ ਹੈ।

ਪੂਰੇ ਅਠਾਈ ਸਾਲ ਮਹਾਰਾਜ ਨੇ ਆਪਣੇ-ਆਪ ਨੂੰ ਉਸ ਕੰਮ ਵਾਸਤੇ ਤਿਆਰ ਕੀਤਾ, ਜਿਸ ਮਹਾਨ ਕਾਰਜ ਵਾਸਤੇ ਨਿਰੰਕਾਰ ਨੇ ਹਜ਼ੂਰ ਨੂੰ ਭੇਜਿਆ ਸੀ। ਤਿੰਨ ਚਾਰ ਮਹੀਨੇ ਪਹਿਲਾਂ ਹੀ ਮਹਾਰਾਜ ਨੇ ਆਪਣੇ ਲੰਮੇ ਸਫ਼ਰ ਦਾ ਐਲਾਨ ਕਰ ਦਿੱਤਾ।

ਘਰੋਂ ਤੁਰਨ ਦਾ ਸਮਾਂ ਆ ਗਿਆ। ਮਾਤਾ-ਪਿਤਾ ਹਾਜ਼ਰ ਹਨ। ਬੇਬੇ ਨਾਨਕੀ ਜੀ ਤੇ ਜੈਰਾਮ ਪਾਸ ਖੜ੍ਹੇ ਹਨ। ਹਜ਼ੂਰ ਦੇ ਮਹਿਲ ਮਾਤਾ ਸੁਲੱਖਣੀ ਜੀ ਤੇ ਉਹਨਾਂ ਦੇ ਮਾਤਾ ਵੀ ਮੌਜੂਦ ਹਨ। ਸਭ ਦੇ ਮਨ ਉਦਾਸ ਹਨ। ਸਭ ਤੋਂ ਪਹਿਲਾਂ ਮਾਤਾ ਸੁਲੱਖਣੀ ਜੀ ਅੱਗੇ ਵਧੇ। ਉਹਨਾਂ ਮਹਾਰਾਜ ਦੇ ਚਰਨ ਛੂਹ ਕੇ ਬੇਨਤੀ ਕੀਤੀ, "ਮਹਾਰਾਜ! ਭਾਰਤੀ ਇਸਤਰੀ ਪਤੀ ਨੂੰ ਪਰਮੇਸ਼ਰ ਮੰਨਦੀ ਹੈ। ਮੈਥੋਂ ਅਨੇਕਾਂ ਭੁੱਲਾਂ ਹੋਈਆਂ ਹੋਣਗੀਆਂ, ਪਰ ਆਪ ਬਖ਼ਸ਼ਣਹਾਰ ਹੋ। ਮੇਰੀਆਂ ਭੁੱਲਾਂ ਦੇ ਕਾਰਨ ਮੈਨੂੰ ਤਿਆਗ ਕੇ ਨਾ ਜਾਉ। ਇਸਤਰੀ ਵਾਸਤੇ ਛੁੱਟੜ ਬਹਿਣ ਨਾਲੋਂ ਮਰ ਜਾਣਾ ਚੰਗਾ ਹੈ।"

"ਸੁਲੱਖਣੀ ਜੀ!" ਹਜ਼ੂਰ ਨੇ ਬੜੇ ਧੀਰਜ ਨਾਲ ਕਿਹਾ, "ਤੁਹਾਨੂੰ ਇਹ ਵਹਿਮ ਕਿਵੇਂ ਹੋ ਗਿਆ ਕਿ ਅਸੀਂ ਤੁਹਾਨੂੰ ਤਿਆਗ ਕੇ ਜਾ ਰਹੇ ਹਾਂ। ਇਕ ਵਾਰ ਗ੍ਰਹਿਸਤ ਧਰਮ ਧਾਰਨ ਕਰਨ ਪਿੱਛੋਂ ਉਸ ਨੂੰ ਤਿਆਗਣਾ ਕਾਇਰਤਾ ਹੈ। ਇਕ ਸਵਾਲ ਪੁੱਛਦੇ ਹਾਂ, ਤੁਸੀਂ ਸਾਨੂੰ ਆਪਣਾ ਮਾਲਕ ਮੰਨਦੇ ਹੋ ਨਾ।"

"ਹਾਂ, ਪ੍ਰਾਣਨਾਥ! ਪਤੀ ਇਸਤਰੀ ਦਾ ਮਾਲਕ ਹੈ, ਸਵਾਮੀ ਹੈ, ਪ੍ਰਭੂ ਹੈ।" ਸੁਲੱਖਣੀ ਜੀ ਨੇ ਸਿਰ ਝੁਕਾਅ ਕੇ ਕਿਹਾ।

"ਤੁਹਾਨੂੰ ਆਪਣੇ ਮਾਲਕ ਦਾ ਹੁਕਮ ਮੰਨਣ ਵਿੱਚ ਕਿੰਨੀ ਕੁ ਖ਼ੁਸ਼ੀ ਹੁੰਦੀ ਹੈ।" ਗੁਰਦੇਵ ਨੇ ਇਕ ਹੋਰ ਸਵਾਲ ਕੀਤਾ।

"ਮਹਾਰਾਜ! ਮਾਲਕ ਦਾ ਹੁਕਮ ਮੰਨਣਾ ਹੀ ਜ਼ਿੰਦਗੀ ਦੀ ਸਭ ਤੋਂ ਵੱਡੀ ਖ਼ੁਸ਼ੀ ਹੈ।" ਸੁਲੱਖਣੀ ਜੀ ਨੇ ਅੱਖਾਂ ਵਿੱਚੋਂ ਸ਼ਰਧਾ ਦੇ ਹੰਝੂ ਕੇਰਦਿਆਂ ਕਿਹਾ।

"ਤਾਂ, ਸੁਲੱਖਣੀ ਜੀ! ਸਾਡਾ ਵੀ ਇਕ ਮਾਲਕ ਹੈ। ਅਸੀਂ ਉਸ ਦਾ ਹੁਕਮ ਮੰਨ ਕੇ

ਸੱਚ ਦਾ ਢੰਡੋਰਾ ਦੇਣ ਵਾਸਤੇ ਜਾ ਰਹੇ ਹਾਂ।" ਨਾਲ ਹੀ ਮਹਾਰਾਜ ਨੇ ਆਪਣੇ ਰੰਗ ਵਿੱਚ ਉਚਾਰਿਆ :

"ਮੈ ਆਧਾਰੁ ਤੇਰਾ, ਤੂ ਖਸਮੁ ਮੇਰਾ,
ਮੈ ਤਾਣੁ ਤਕੀਆ ਤੇਰਓ॥"

"ਉਸ 'ਖਸਮ' ਦਾ ਆਸਰਾ ਲੈ ਕੇ, ਉਸ ਦੇ ਹੁਕਮ ਦੀ ਪਾਲਣਾ ਕਰਨ ਵਾਸਤੇ ਜਾ ਰਹੇ ਹਾਂ। ਜਦ ਉਸ ਦੇ ਹੁਕਮ ਅਨੁਸਾਰ ਫਿਰ ਘਰ ਪਰਤਾਂਗੇ, ਆਪ ਸਾਡੇ ਨਾਲ ਹੋਵੋਗੇ। ਨਾਮ ਜਪਣਾ ਤੇ ਉਸ ਰਜਾਈ ਦੇ ਹੁਕਮ ਵਿੱਚ ਚੱਲਣ ਦਾ ਯਤਨ ਕਰਨਾ।"

"ਹੁਕਮਿ ਰਜਾਈ ਚਲਣਾ
ਨਾਨਕ ਲਿਖਿਆ ਨਾਲਿ॥"

ਮਾਤਾ ਸੁਲੱਖਣੀ ਦੇ ਪਿਤਾ ਮੂਲ ਚੰਦ ਜੀ ਕੁਝ ਨਾਰਾਜ਼ਗੀ ਵਿੱਚ ਖੜ੍ਹੇ ਸਨ। ਉਹਨਾਂ ਦਾ ਨਾਰਾਜ਼ ਹੋਣਾ ਸੁਭਾਵਕ ਸੀ। ਉਹਨਾਂ ਕੁਝ ਕਠੋਰ ਸ਼ਬਦਾਂ ਵਿੱਚ ਕਿਹਾ, "ਤੁਸਾਂ ਸਾਧ ਹੋ ਕੇ ਘਰ ਛੱਡ ਜਾਣਾ ਸੀ ਤਾਂ ਪਹਿਲਾਂ ਵਿਆਹ ਹੀ ਕਿਉਂ ਕਰਾਇਆ ਸੀ ? ਹੁਣ ਤੁਹਾਡੇ ਪਰਿਵਾਰ ਦੀ ਪਾਲਣਾ ਕੌਣ ਕਰੇਗਾ?"

ਗੁਰਦੇਵ ਨੇ ਓਵੇਂ ਠਰ੍ਹੰਮੇ ਨਾਲ ਉੱਤਰ ਦਿੱਤਾ, "ਬਜ਼ੁਰਗਵਾਰ! ਨਾਰਾਜ਼ ਨਾ ਹੋਵੋ। ਸਭ ਦੀ ਪਾਲਣਾ ਕਰਨ ਵਾਲਾ ਪਰਮਾਤਮਾ ਆਪ ਹੈ।

"ਸਭਨਾ ਜੀਆ ਕਾ ਇਕੁ ਦਾਤਾ,
ਸੋ ਮੈ ਵਿਸਰਿ ਨ ਜਾਈ॥" (ਜਪੁ, ਪੰਨਾ ੨)

"ਤੇ ਅਸਾਂ ਆਪਣਾ ਫ਼ਰਜ਼ ਭੁਲਾਇਆ ਨਹੀਂ। ਜੋ ਸਾਡੀ ਰਕਮ ਨਵਾਬ ਵੱਲ ਨਿਕਲਦੀ ਹੈ, ਉਸ ਵਿੱਚੋਂ ਅੱਧੀ ਸੁਲੱਖਣੀ ਜੀ ਨੂੰ ਮਿਲ ਜਾਵੇਗੀ ਤੇ ਅੱਧੀ ਹੋਰ ਲੋੜਵੰਦਾਂ ਵਿੱਚ ਵੰਡ ਦਿੱਤੀ ਜਾਵੇਗੀ।"

ਮਾਤਾ, ਪਿਤਾ, ਹੋਰ ਸੰਬੰਧੀਆਂ ਸ਼ਰਧਾਲੂਆਂ ਨੇ ਵਾਰੀ-ਵਾਰੀ ਬੇਨਤੀਆਂ ਕੀਤੀਆਂ ਤੇ ਮਹਾਰਾਜ ਨੇ ਸਭ ਨੂੰ ਬੜੇ ਧੀਰਜ ਨਾਲ ਸੰਤੁਸ਼ਟ ਕੀਤਾ। ਸਭ ਤੋਂ ਪਿੱਛੋਂ ਵਾਰੀ ਆਈ ਬੇਬੇ ਨਾਨਕੀ ਜੀ ਦੀ। ਉਹਨਾਂ ਸਿਰੀ ਚੰਦ ਨੂੰ ਅਗੇਰੇ ਕਰਕੇ ਕਿਹਾ, "ਮੇਰੇ ਚੰਗੇ ਵੀਰ! ਸਿਰੀ ਚੰਦ ਹੁਣ ਤਿੰਨ ਸਾਲ ਦਾ ਹੋ ਗਿਆ ਹੈ। ਇਹ ਬਾਹਰ ਹਾਣੀਆਂ ਨਾਲ ਖੇਡਣ ਜਾਇਗਾ। ਬਾਲਕ ਆਪਸ ਵਿੱਚ ਖੇਡਦੇ-ਖੇਡਦੇ ਲੜ ਪੈਣਗੇ। ਦੂਸਰੇ ਬਾਲਕ ਵਿਰੋਧੀ ਦੀ ਸ਼ਿਕਾਇਤ ਕਰਨ ਵਾਸਤੇ ਦੌੜੇ-ਦੌੜੇ ਆਪਣੇ-ਆਪਣੇ ਪਿਤਾ ਦੀ ਗੋਦੀ ਜਾ ਮੱਲਣਗੇ, ਪਰ ਸਿਰੀ ਚੰਦ ਕਿੱਥੇ ਜਾਏਗਾ? ਆਪ ਇਸ ਪਾਸੋਂ ਇਸ ਦਾ ਹੱਕ, ਪਿਤਾ ਦੀ ਗੋਦ ਖੋਹ ਕੇ ਜਾ ਰਹੇ ਹੋ। ਦੱਸੋ, ਇਸ ਦਾ ਇਹ ਕੁਦਰਤੀ ਹੱਕ ਇਸ ਨੂੰ ਕਿੱਥੋਂ ਮਿਲੇਗਾ?"

ਬਹੁਤ ਵੱਡਾ ਸਵਾਲ ਸੀ। ਪਿਤਾ ਦੀ ਗੋਦ, ਬੱਚੇ ਦਾ ਕੁਦਰਤੀ ਹੱਕ ਹੈ। ਗੁਰੂ ਮਹਾਰਾਜ ਥੋੜ੍ਹਾ-ਥੋੜ੍ਹਾ ਮੁਸਕਰਾਉਂਦੇ ਹੋਏ ਬੜੇ ਧੀਰਜ ਨਾਲ ਬੋਲੇ, "ਬੇਬੇ ਜੀ! ਸਿਰੀ ਚੰਦ ਦਾ ਹੱਕ ਤਾਂ ਇਸ ਨੂੰ ਮਿਲਣਾ ਹੀ ਚਾਹੀਦਾ ਹੈ। ਸੁਲੱਖਣੀ ਜੀ ਇਸ ਦੇ ਮਾਤਾ

ਹਨ ਤੇ ਆਪ ਇਸ ਨੂੰ ਪਿਤਾ ਦਾ ਪਿਆਰ ਦਿਉਗੇ। ਲਖਮੀ ਦਾਸ ਸੁਲੱਖਣੀ ਜੀ ਕੋਲ ਰਹੇਗਾ ਤੇ ਸਿਰੀ ਚੰਦ ਤੁਹਾਡੇ ਪਾਸ। ਇਹ ਅੱਜ ਤੋਂ ਤੁਹਾਡਾ ਹੋਇਆ। ਏਸ ਤਰ੍ਹਾਂ ਤੁਹਾਨੂੰ ਦੋਹਾਂ ਨੂੰ ਤੁਹਾਡਾ ਕੁਦਰਤੀ ਹੱਕ ਮਿਲ ਜਾਏਗਾ।"

ਯਾਦ ਰਹੇ, ਬੀਬੀ ਨਾਨਕੀ ਜੀ ਦੇ ਘਰ ਕੋਈ ਬਾਲ ਨਹੀਂ ਸੀ। ਉਹਨਾਂ ਸਿਰੀ ਚੰਦ ਨੂੰ ਹੀ ਆਪਣਾ ਪੁੱਤਰ ਸਮਝ ਕੇ ਪਾਲਿਆ, ਪਰ ਜਦ ਗੁਰੂ ਨਾਨਕ ਦੇਵ ਮਹਾਰਾਜ ਅਖ਼ੀਰ ਉਮਰ ਵਿੱਚ ਕਰਤਾਰਪੁਰ ਰਹਿਣ ਲੱਗ ਪਏ ਤਾਂ ਬੀਬੀ ਜੀ ਨੇ ਸਿਰੀ ਚੰਦ ਨੂੰ ਵੀ ਹਜ਼ੂਰ ਪਾਸ ਕਰਤਾਰਪੁਰ ਭੇਜ ਦਿੱਤਾ।

ਗੁਰਦੇਵ ਦੇ ਤੁਰਨ ਦਾ ਸਮਾਂ ਆ ਗਿਆ। ਭਾਈ ਮਰਦਾਨਾ ਮਹਾਰਾਜ ਦਾ ਸਾਥੀ ਬਣਿਆ। ਸਾਰਾ ਪਰਿਵਾਰ ਗੁਰਦੇਵ ਨੂੰ ਨਗਰੋਂ ਬਾਹਰ ਤਕ ਵਿਦਿਆ ਕਰਨ ਗਿਆ। ਮਹਾਰਾਜ 'ਸਤਿ ਕਰਤਾਰ' ਕਹਿੰਦੇ ਹੋਏ ਤੁਰ ਪਏ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

"ਚੜ੍ਹਿਆ ਸੋਧਣ ਧਰਤ ਲੋਕਾਈ।"

ਗੁਰਦੇਵ ਨੇ ਆਪਣਾ ਨਿਸ਼ਾਨਾ ਮਿੱਥ ਲਿਆ, ਜਿਸ 'ਸੱਚਾਈ' ਦਾ ਹਜ਼ੂਰ ਨੇ ਪ੍ਰਚਾਰ ਕਰਨਾ ਸੀ। ਸਭ ਤੋਂ ਪਹਿਲਾਂ ਇਸ ਗੱਲ ਦੀ ਲੋੜ ਸੀ ਕਿ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਜਾਵੇ। ਸਾਰੇ ਸੰਸਾਰ ਵਿੱਚ ਹੀ 'ਸੰਤ-ਬਾਣੇ' ਦੀ ਸਦਾ ਮਾਨਤਾ ਰਹੀ ਹੈ। ਹਜ਼ੂਰ ਨੇ ਵੀ ਗ੍ਰਿਹਸਤੀਆਂ ਵਾਲੇ ਬਸਤਰ ਲਾਹ ਕੇ ਸੰਤਾਂ ਵਾਲਾ ਲਿਬਾਸ ਪਹਿਨ ਲਿਆ। (ਵੈਸੇ ਮਹਾਰਾਜ ਦਾ ਕਿਸੇ ਵੀ ਉਚੇਚੇ ਲਿਬਾਸ ਨਾਲ ਖ਼ਾਸ ਲਗਾਉ ਨਹੀਂ ਸੀ। ਅਖ਼ੀਰੀ ਉਮਰ, ਮਹਾਰਾਜ ਕਰਤਾਰਪੁਰ ਵਿੱਚ ਰਹਿਣ ਲੱਗ ਪਏ ਤਾਂ ਸੰਤਾਂ ਵਾਲਾ ਭੇਖ ਉਤਾਰ ਕੇ ਆਪ ਨੇ ਫਿਰ ਗ੍ਰਹਿਸਤੀਆਂ ਵਾਲੇ ਬਸਤਰ ਪਹਿਨ ਲਏ ਸਨ।)

ਸਭ ਤੋਂ ਪਹਿਲਾਂ ਮਹਾਰਾਜ ਨੇ ਆਪਣੇ ਧਰਮ ਦੇ ਪ੍ਰਚਾਰ ਵਾਸਤੇ ਧਰਮ ਦੀ ਕਿਰਤ ਕਰਨ ਵਾਲੇ ਪੁਰਸ਼ ਭਾਈ ਲਾਲੋ ਨੂੰ ਚੁਣਿਆ। ਇਸ ਵਿੱਚ ਵੀ ਇਕ ਖ਼ਾਸ ਭੇਦ ਹੈ।

ਇਕ ਵਾਰ ਬਹੁਤ ਵੱਡੇ ਸਾਹਿਤਕ ਇਕੱਠ ਵਿੱਚ ਇਕ ਵਿਦਵਾਨ ਸੱਜਣ ਨੇ ਮਹਾਰਾਜ ਬਾਰੇ ਆਪਣੇ ਵਿਚਾਰ ਕੁਝ ਇਉਂ ਪ੍ਰਗਟ ਕੀਤੇ। "ਉਸ ਸਮੇਂ ਭਗਤੀ ਲਹਿਰ ਦਾ ਜ਼ੋਰ ਸੀ। ਬਹੁਤ ਸਾਰੇ ਸੰਤ ਪੁਰਸ਼ਾਂ ਨੇ ਜ਼ਾਤ-ਪਾਤ ਦੇ ਖੰਡਨ ਉੱਤੇ ਬੜਾ ਜ਼ੋਰ ਦਿੱਤਾ। ਉਹਨਾਂ ਵਿੱਚੋਂ ਭਗਤ ਨਾਮ ਦੇਵ ਜੀ, ਭਗਤ ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਪ੍ਰਮੁੱਖ ਸਨ, ਪਰ ਮੈਂ ਇਹਨਾਂ ਤਿੰਨਾਂ ਮਹਾਂਪੁਰਸ਼ਾਂ ਵਿੱਚੋਂ ਨਾਮਦੇਵ ਜੀ ਨੂੰ ਵਧੇਰੇ ਵਡਿਆਈ ਦਾ ਹੱਕਦਾਰ ਸਮਝਦਾ ਹਾਂ, ਕਿਉਂਕਿ ਉਹ ਦੂਸਰੇ ਦੋਹਾਂ ਨਾਲੋਂ ਪਹਿਲਾਂ ਹੋਏ ਹਨ।" ਮੁੱਕਦੀ ਗੱਲ ਉਹਨੇ ਆਪਣੇ ਭਾਸ਼ਣ ਵਿੱਚ ਇਕ ਪੱਖੋਂ ਤਾਂ ਇਹਨਾਂ ਤਿੰਨਾਂ ਮਹਾਨ ਹਸਤੀਆਂ ਨੂੰ ਇਕ ਪੱਧਰ 'ਤੇ ਰਖਿਆ ਤੇ ਦੂਸਰੇ ਪਾਸੇ ਨਾਮਦੇਵ ਜੀ ਨੂੰ ਦੂਸਰਿਆਂ ਨਾਲੋਂ ਵੱਡਾ ਮੰਨਿਆ।

ਆਓ, ਹੁਣ ਆਪਾਂ ਇਸ ਸੱਚਾਈ ਦੀ ਪਰਖ ਉਹਨਾਂ ਮਹਾਂਪੁਰਸ਼ਾਂ ਦੀ ਬਾਣੀ ਤੋਂ

ਕਰੀਏ। ਇਹ ਤਾਂ ਸੱਚ ਹੈ ਕਿ ਭਗਤ ਨਾਮ ਦੇਵ ਜੀ ਦਾ ਜਨਮ ਇਹਨਾਂ ਵਿੱਚੋਂ ਪਹਿਲਾਂ ਹੋਇਆ ਹੈ। ਭਾਵ, ਭਗਤ ਨਾਮਦੇਵ ਜੀ ੧੨੭੦ ਈ. ਵਿੱਚ, ਭਗਤ ਕਬੀਰ ਜੀ ੧੩੯੮ ਈ. ਵਿੱਚ ਤੇ ਗੁਰੂ ਨਾਨਕ ਦੇਵ ਜੀ ੧੪੬੯ ਈ. ਵਿੱਚ ਪ੍ਰਗਟ ਹੋਏ, ਪਰ ਸੰਸਾਰ ਵਿੱਚ ਪਹਿਲਾਂ ਜਾਂ ਕੁਝ ਸਮਾਂ ਪਿੱਛੋਂ ਆਉਣ ਵਿੱਚ ਕੋਈ ਫ਼ਰਕ ਨਹੀਂ ਪੈਂਦਾ। ਵੇਖਣਾ ਤਾਂ ਇਹ ਹੈ ਕਿ ਕਿਸ ਮਹਾਂਪੁਰਸ਼ ਨੇ ਇਸ ਮਸਲੇ 'ਤੇ ਕੀ ਕੁਝ ਕੀਤਾ ਹੈ।

ਪਹਿਲਾਂ ਅਸੀਂ ਨਾਮਦੇਵ ਜੀ ਨੂੰ ਲੈਂਦੇ ਹਾਂ। ਆਪ ਸ਼ਰਧਾ ਨਾਲ ਭਗਵਾਨ ਕ੍ਰਿਸ਼ਨ ਦੇ ਮੰਦਰ ਵਿੱਚ ਗਏ। ਜਾਤ ਅਭਿਮਾਨੀ ਪੰਡਤਾਂ ਨੇ ਭਗਤ ਜੀ ਨੂੰ ਸ਼ੂਦਰ ਕਹਿ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ। ਨਾਮਦੇਵ ਜੀ ਆਪਣੇ ਪ੍ਰਭੂ (ਬੀਠਲ) ਪਾਸ ਗਿਲ੍ਹਾ ਕਰਦੇ ਹਨ :

"ਸੂਦੁ ਸੂਦੁ ਕਰਿ ਮਾਰਿ ਉਠਾਇਓ,
ਕਹਾ ਕਰਉ ਬਾਪ ਬੀਠਲਾ॥
ਮੂਏ ਹੂਏ ਜਉ ਮੁਕਤਿ ਦੇਹੁਗੇ,
ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ,
ਤੇਰੀ ਪੈਜ ਪਿਛੰਉਡੀ ਹੋਇਲਾ॥"

ਡਾਢਾ ਨਿਹੋਰਾ ਹੈ। ਮਰਨ ਪਿੱਛੋਂ ਪ੍ਰਭੂ! ਤੂੰ ਮੁਕਤੀ ਵੀ ਦੇ ਦੇਵੇਂਗਾ ਤਾਂ ਉਸ ਮੁਕਤੀ ਨੂੰ ਜਾਣੇਗਾ ਕੌਣ? ਪੰਡਤ ਮੈਨੂੰ ਢੇਢ (ਸ਼ੂਦਰ) ਕਹਿੰਦਾ ਹੈ। ਯਾਦ ਰੱਖ, ਇਹ ਸਭ ਉਲਾਹਮਾ ਤੈਨੂੰ ਹੀ ਹੈ।

ਇਹਨਾਂ ਪੰਗਤੀਆਂ ਵਿੱਚ ਭਗਤ ਜੀ ਨੇ ਆਪਣੀ ਦੀਨ-ਦਸ਼ਾ ਤਾਂ ਪ੍ਰਗਟ ਕੀਤੀ ਹੈ, ਪਰ ਜਾਤ-ਪਾਤ ਦਾ ਖੁੱਲ੍ਹ ਕੇ ਖੰਡਨ ਨਹੀਂ ਕੀਤਾ।

ਏਸੇ ਪ੍ਰਸੰਗ ਨਾਲ ਸੰਬੰਧਿਤ ਦੂਸਰਾ ਸ਼ਬਦ ਭੈਰਉ ਰਾਗ ਵਿੱਚ ਹੈ। ਆਪ ਲਿਖਦੇ ਹਨ :

"ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥
ਹੀਨੜੀ ਜਾਤ ਮੇਰੀ ਜਾਦਿਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥"

"ਹੇ ਜਾਦਵ ਕੁਲ ਦੇ ਰਾਜਾ (ਜਾਦਮ ਰਾਇਆ) ਭਗਵਾਨ ਕ੍ਰਿਸ਼ਨ! ਮੇਰੀ ਜਾਤ ਹੀਣੀ ਸੀ। ਏਸੇ ਵਾਸਤੇ ਪੰਡਤਾਂ ਨੇ ਮੈਨੂੰ ਭਗਤੀ ਕਰਦੇ ਨੂੰ ਤੇਰੇ ਦੇਹੁਰੇ ਵਿੱਚੋਂ ਫੜ ਕੇ ਉਠਾ ਦਿੱਤਾ ਹੈ। ਮੈਂ ਸੋਚਦਾ ਹਾਂ ਕਿ ਮੈਂ ਛੀਂਬੇ ਦੇ ਘਰ ਕਿਉਂ ਜਨਮਿਆ?"

ਅਖ਼ੀਰਲੀ ਪੰਗਤੀ ਜਾਤ-ਪਾਤ ਦਾ ਖੰਡਨ ਕਰਨ ਦੀ ਥਾਂ ਸਗੋਂ ਇਕ ਹਸਰਤ ਪ੍ਰਗਟ ਕਰਦੀ ਹੈ ਕਿ ਈਸ਼ਵਰ ਨੇ ਉਸ ਨੂੰ ਛੀਂਬੇ ਦੇ ਘਰ ਕਿਉਂ ਜਨਮ ਦਿੱਤਾ। ਜੇ ਉਸ ਦਾ ਕਿਸੇ ਉੱਚੀ ਜਾਤੀ ਘਰ ਜਨਮ ਹੋਇਆ ਹੁੰਦਾ ਤਾਂ ਉਸ ਨੂੰ ਇਹ ਨਿਰਾਦਰ ਨਾ

ਸਹਿਣਾ ਪੈਂਦਾ। ਦੂਸਰੇ ਸ਼ਬਦਾਂ ਵਿੱਚ ਜੇ ਭਗਤ ਨਾਮਦੇਵ ਜੀ ਕਿਸੇ ਉੱਚੀ ਜਾਤੀ ਘਰ ਜਨਮੇ ਹੁੰਦੇ ਤਾਂ ਉਹ ਵਧੇਰੇ ਸੰਤੁਸ਼ਟ ਹੁੰਦੇ ਤੇ ਕਦੇ ਜਾਤ-ਪਾਤ ਦਾ ਖੰਡਨ ਨਾ ਕਰਦੇ।

ਇਕ ਹੋਰ ਥਾਂ ਭਗਤ ਜੀ ਆਪਣੇ ਮਨ ਨੂੰ ਢਾਰਸ ਦੇਣ ਵਾਸਤੇ ਕਹਿੰਦੇ ਹਨ :

"ਕਹਾ ਕਰਉ ਜਾਤੀ, ਕਹ ਕਰਉ ਪਾਤੀ॥
ਰਾਮ ਕੋ ਨਾਮੁ ਜਪਉ ਦਿਨ ਰਾਤੀ॥"

ਹੁਣ ਭਗਤ ਕਬੀਰ ਜੀ ਦੀ ਸੁਣੋ। ਆਪ ਬੜੀ ਤਿੱਖੀ ਭਾਸ਼ਾ ਵਰਤਦੇ ਹਨ। ਬਨਾਰਸ ਵਿੱਚ ਰਹਿਣ ਕਰਕੇ ਉਹਨਾਂ ਦੀ ਪੰਡਤਾਂ ਨਾਲ ਆਮ ਝੜਪ ਹੁੰਦੀ ਰਹਿੰਦੀ ਸੀ। ਇਸ ਵਿਸ਼ੇ ਉੱਤੇ ਆਪ ਜਾਤ-ਅਭਿਮਾਨੀ ਪੰਡਤ ਦੀ ਖ਼ੂਬ ਖਿੱਲੀ ਉਡਾਉਂਦੇ ਹਨ :

"ਗਰਭ ਵਾਸ ਮਹਿ ਕੁਲੁ ਨਹੀ ਜਾਤੀ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥
ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥
ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥
ਤੁਮ ਕਤ ਬ੍ਰਾਹਮਣ, ਹਮ ਕਤ ਸੂਦ॥
ਹਮ ਕਤ ਲੋਹੂ, ਤੁਮ ਕਤ ਦੂਧ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥"

ਕਿਤਨਾ ਸਖ਼ਤ ਵਿਅੰਗ ਹੈ। ਭਾਸ਼ਾ ਬਹੁਤੀ ਔਖੀ ਨਹੀਂ। ਅਰਥ ਬੜੇ ਸਾਫ਼ ਹਨ। ਇਸ ਨੂੰ ਜਾਤ-ਪਾਤ ਦਾ ਖੰਡਨ ਮੰਨਿਆ ਜਾ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਜਾਤ-ਪਾਤ ਦਾ ਖੰਡਨ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ :

"ਫਕੜ ਜਾਤੀ ਫਕੜੁ ਨਾਉ॥
ਸਭਨਾ ਜੀਆ ਇਕਾ ਛਾਉ॥
ਆਪਹੁ ਜੇ ਕੋ ਭਲਾ ਕਹਾਏ॥
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥"

ਪਰ ਏਥੇ ਮੁੱਢਲਾ ਫ਼ਰਕ ਇਕ ਹੋਰ ਹੈ। ਮੰਨੂੰ ਦੀ ਥਾਪੀ ਵਰਣ ਵੰਡ ਅਨੁਸਾਰ ਨਾਮਦੇਵ ਜੀ ਤੇ ਕਬੀਰ ਜੀ ਨੀਂਵੀਂ ਜਾਤੀ ਵਿੱਚੋਂ ਮੰਨੇ ਜਾਂਦੇ ਹਨ। ਨਾਮਦੇਵ ਜੀ ਆਪ ਮੰਨਦੇ ਹਨ :

"ਹੀਨੜੀ ਜਾਤ ਮੇਰੀ ਜਾਦਿਮ ਰਾਇਆ॥"
"ਸੂਦੁ ਸੂਦੁ ਕਰਿ ਮਾਰਿ ਉਠਾਇਓ......॥"
"ਏ ਪੰਡੀਆ ਮੋ ਕਉ ਢੇਢ ਕਹਤ, .........॥"

ਕਬੀਰ ਜੀ ਕਹਿੰਦੇ ਹਨ :

"ਓਛੀ ਮਤਿ ਮੇਰੀ ਜਾਤਿ ਜੁਲਾਹਾ॥"

ਧੰਨਾ ਜੀ ਕਬੀਰ ਬਾਰੇ ਲਿਖਦੇ ਹਨ :

"ਨੀਚ ਕੁਲਾ ਜੋਲਾਹਰਾ.......॥"

ਜਨਮ ਕਰਕੇ ਇਹ ਦੋਵੇਂ ਮਹਾਂਪੁਰਸ਼ ਸ਼ੂਦਰ ਜਾਤੀ ਵਿੱਚੋਂ ਮੰਨੇ ਜਾਂਦੇ ਹਨ ਤੇ ਪੰਡਤ ਇਹਨਾਂ ਨੂੰ ਨੀਵਾਂ (ਜਾਂ ਨੀਚ) ਸਮਝਦਾ ਹੈ, ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਜਨਮ ਕਰਕੇ ਉੱਚੀ ਸ਼੍ਰੇਣੀ ਵਿੱਚੋਂ ਹਨ। ਛੱਤਰੀਆਂ ਵਿੱਚੋਂ 'ਬੇਦੀ' ਕੁਲ ਬੜੀ ਉੱਚੀ ਮੰਨੀ ਜਾਂਦੀ ਹੈ। ਪੰਡਤ ਨੂੰ ਵੇਦ ਪੜ੍ਹਨ ਦਾ ਹੱਕ ਹੈ ਤੇ ਛੱਤਰੀ ਨੂੰ ਰਾਜ ਕਰਨ ਦਾ, ਪਰ ਬੇਦੀ ਬੰਸ ਨੂੰ ਵੇਦ ਪੜ੍ਹਨ ਦਾ ਵੀ ਹੱਕ ਹੈ ਤੇ ਰਾਜ ਕਰਨ ਦਾ ਵੀ।

ਹੁਣ ਨਾਮਦੇਵ ਜੀ ਤੇ ਕਬੀਰ ਜੀ ਜਾਤ-ਪਾਤ ਦਾ ਖੰਡਨ ਇਸ ਵਾਸਤੇ ਕਰਦੇ ਹਨ ਕਿ ਉਹ ਆਪ ਉੱਚੀ ਜਾਤੀ ਵਿੱਚੋਂ ਨਹੀਂ ਜਾਂ ਦੂਸਰੇ ਸ਼ਬਦਾਂ ਵਿੱਚ ਉਹ ਦੋਵੇਂ ਮਹਾਂਪੁਰਸ਼ ਉਸ ਵਸਤੂ ਦੇ ਤਿਆਗ ਦਾ ਉਪਦੇਸ਼ ਦੇਂਦੇ ਹਨ, ਜੋ ਉਹਨਾਂ ਨੂੰ ਆਪ ਪ੍ਰਾਪਤ ਨਹੀਂ ਤੇ ਗੁਰੂ ਨਾਨਕ ਦੇਵ ਜੀ ਉੱਚੀ ਜਾਤੀ ਵਿੱਚੋਂ ਹੁੰਦੇ ਹੋਏ, ਜਾਤ-ਪਾਤ ਦਾ ਖੰਡਨ ਕਰਦੇ ਹਨ। ਭਾਵ, ਹਜ਼ੂਰ ਉਸ ਵਸਤੂ ਦੇ ਤਿਆਗ ਦਾ ਉਪਦੇਸ਼ ਦੇਂਦੇ ਹਨ, ਜੋ ਆਪ ਨੂੰ ਜਨਮ-ਸਿੱਧ ਪ੍ਰਾਪਤ ਹੈ। ਜਿਸ ਪਦਵੀ ਦਾ ਕੋਈ ਮਾਲਕ ਹੀ ਨਹੀਂ, ਉਸ ਦੇ ਤਿਆਗ ਦੀ ਕੀ ਕੀਮਤ ? ਤਿਆਗ ਤਾਂ ਉਸ ਵਸਤੂ ਦਾ ਕਿਹਾ ਜਾ ਸਕਦਾ ਹੈ, ਜੋ ਆਪ ਨੂੰ ਪ੍ਰਾਪਤ ਹੋਵੇ।

ਇਸ ਸੱਚਾਈ ਨੂੰ ਸਾਹਮਣੇ ਰੱਖ ਕੇ ਕਹਿ ਸਕਦੇ ਹਾਂ ਕਿ ਇਸ ਮਸਲੇ ਵਿੱਚ ਗੁਰੂ ਨਾਨਕ ਦੇਵ ਜੀ ਦਾ ਅਸਥਾਨ ਦੂਸਰਿਆਂ ਨਾਲੋਂ ਬਹੁਤ ਉਚੇਰਾ ਹੈ।

ਇਹ 'ਸਿਧਾਂਤ' ਦੀ ਗੱਲ ਹੈ। ਹੁਣ 'ਅਮਲ' ਵੱਲ ਵੇਖੋ।

ਸੁਲਤਾਨਪੁਰੋਂ ਚੱਲ ਕੇ ਮਹਾਰਾਜ ਸਿੱਧੇ ਏਮਨਾਬਾਦ ਪਹੁੰਚਦੇ ਹਨ। ਇਸ ਦਾ ਵੀ ਇਕ ਖ਼ਾਸ ਕਾਰਨ ਸੀ। ਉਸ ਸਮੇਂ ਜੇ ਕੋਈ ਧਨੀ ਜੱਗ ਕਰਦਾ ਸੀ ਤਾਂ ਉਹ ਉਸ ਦਾ ਢੰਡੋਰਾ ਬਹੁਤ ਪਿੱਟਦਾ ਹੁੰਦਾ ਸੀ। ਕਰਮ-ਕਾਂਡੀ ਮਨੁੱਖ ਦੇ ਅੰਦਰ ਚੰਗਾ ਕਰਨ ਜਾਂ ਚੰਗਾ ਬਣਨ ਨਾਲੋਂ ਚੰਗਾ ਅਖਵਾਉਣ ਦਾ ਬਹੁਤਾ ਲਾਲਚ ਸੀ। ਏਮਨਾਬਾਦ ਦਾ ਮਾਇਆਧਾਰੀ ਮਲਕ ਭਾਗੋ ਬ੍ਰਹਮ ਭੋਜ ਕਰ ਰਿਹਾ ਸੀ। ਉਹਦਾ ਮਨੋਰਥ ਸੀ ਕਿ ਸਾਰੇ ਦੇਸ਼ ਵਿੱਚ ਉਹਦੀ ਵਾਹ-ਵਾਹ ਹੋਵੇ। ਉਸ ਵਡਿਆਈ ਦੇ ਭੁੱਖੇ ਨੇ ਦੂਰ ਨੇੜੇ, ਸਭ ਥਾਂਈਂ ਖ਼ਬਰਾਂ ਭੇਜ ਦਿੱਤੀਆਂ ਸਨ ਕਿ ਫ਼ਲਾਨੇ ਦਿਨ ਮਲਕ ਜੀ 'ਬ੍ਰਹਮ ਭੋਜ' ਕਰ ਰਹੇ ਹਨ, ਸਭ ਸਾਧੂ ਸੰਤ ਤੇ ਬ੍ਰਾਹਮਣ ਉਸ ਜੱਗ ਵਿੱਚ ਭੋਜਨ ਪਾਉਣ। ਗੁਰਦੇਵ ਨੇ ਸੋਚਿਆ ਕਿ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਵਾਸਤੇ ਇਹ ਬਹੁਤ ਸੁੰਦਰ ਮੌਕਾ ਹੈ। ਉਸ ਸਮੇਂ ਸਭ ਤੋਂ ਵੱਡਾ ਰੋਗ ਊਚ-ਨੀਚ ਦਾ ਸੀ। ਜਾਤ-ਅਭਿਮਾਨੀ ਪੰਡਤ ਤੇ ਛੱਤਰੀ, ਦੂਸਰਿਆਂ ਨੂੰ ਇਨਸਾਨ ਸਮਝਣ ਵਾਸਤੇ ਹੀ ਤਿਆਰ ਨਹੀਂ ਸਨ। ਹਜ਼ੂਰ ਨੇ ਇਸ ਬੁਰਾਈ ਦੇ ਵਿਰੁੱਧ ਅਮਲੀ ਕਦਮ ਉਠਾਇਆ। ਸਾਰੇ ਏਮਨਾਬਾਦ ਵਿੱਚੋਂ ਮਹਾਰਾਜ

ਨੇ ਭਾਈ ਲਾਲੋ ਨੂੰ ਚੁਣਿਆ। ਹਜ਼ੂਰ ਨੇ ਬੂਹਾ ਖੜਕਾਉਂਦਿਆਂ 'ਵਾਜ਼ ਦਿੱਤੀ, "ਭਾਈ ਲਾਲੋ! ਬੂਹਾ ਖੋਲ੍ਹੋ। ਅਸੀਂ ਤੈਨੂੰ ਮਿਲਣ ਵਾਸਤੇ ਆਏ ਹਾਂ।"

ਭਾਈ ਲਾਲੋ ਦੇ ਕੰਮ ਕਰਦੇ ਹੱਥ ਰੁਕ ਗਏ। ਉਹ ਹੈਰਾਨ ਹੋਇਆ ਸੋਚਣ ਲੱਗਾ, ਹੈਂ! ਮੈਨੂੰ ਤਾਂ ਸਾਰੇ ਵੱਡੇ ਲੋਕ 'ਉਇ' ਕਹਿ ਕੇ ਬੁਲਾਉਂਦੇ ਹਨ। ਇਹ ਕੌਣ ਮਿੱਠ-ਬੋਲਾ ਆ ਗਿਆ ਹੈ, ਜੋ ਮੇਰੇ ਵਰਗੇ ਗ਼ਰੀਬ ਕਿਰਤੀ ਨੂੰ 'ਭਾਈ' ਕਹਿ ਕੇ ਬੁਲਾ ਰਿਹਾ ਹੈ।"

ਧਨ ਦੌਲਤ ਦੀ ਕਾਣੀ ਵੰਡ ਵਾਲੇ ਸੰਸਾਰ ਵਿੱਚ ਵੱਡੇ ਲੋਕ ਛੋਟਿਆਂ ਨੂੰ ਆਦਰ ਨਾਲ ਬੁਲਾਉਣਾ ਆਪਣੀ ਹੱਤਕ ਸਮਝਦੇ ਆਏ ਹਨ। ਉਹਨਾਂ ਦੀ ਵੱਡਿਆਈ ਏਸੇ ਵਿੱਚ ਹੈ ਕਿ ਉਹ ਆਪ ਤੋਂ ਨੀਵਿਆਂ ਨੂੰ ਨਿਰਾਦਰ ਭਰੇ ਸ਼ਬਦਾਂ ਨਾਲ ਬੁਲਾਉਣ। ਇਸ ਵਿਤਕਰੇ ਭਰੇ ਵਰਤਾਉ ਬਾਰੇ ਭਗਤ ਕਬੀਰ ਜੀ ਕਿੰਨੇ ਸੁਚੱਜੇ ਢੰਗ ਨਾਲ ਕਹਿੰਦੇ ਹਨ :

"ਨਿਰਧਨ ਆਦਰੁ ਕੋਈ ਨ ਦੇਇ॥
ਲਾਖ ਜਤਨ ਕਰੈ, ਓਹੁ ਚਿਤਿ ਨ ਧਰੇਇ॥
ਜਉ ਨਿਰਧਨੁ, ਸਰਧਨ ਕੈ ਜਾਇ॥
ਆਗੇ ਬੈਠਾ ਪੀਠਿ ਫਿਰਾਇ॥
ਜਉ ਸਰਧਨੁ, ਨਿਰਧਨ ਕੈ ਜਾਇ॥
ਦੀਆ ਆਦਰੁ ਲੀਆ ਬੁਲਾਇ॥
ਨਿਰਧਨ ਸਰਧਨੁ ਦੋਨਉ ਭਾਈ॥
ਪ੍ਰਭ ਕੀ ਕਲਾ ਨ ਮੇਟੀ ਜਾਈ॥"

ਨਿਰਧਨ, ਗ਼ਰੀਬ ਤੇ ਸਰਧਨ ਅਮੀਰ, ਹੈਨ ਤਾਂ ਦੋਵੇਂ ਭਾਈ, ਪਰ ਮਾਲੀ ਨਾ-ਬਰਾਬਰੀ ਦੇ ਕਾਰਨ ਦੋਹਾਂ ਵਿੱਚ ਫ਼ਰਕ ਕਿੰਨਾ ਹੈ ? ਸੰਸਾਰ ਵਿੱਚ ਗ਼ਰੀਬ ਨੂੰ ਕਿਤੇ ਆਦਰ ਨਹੀਂ ਮਿਲਦਾ। ਉਹ ਕਿੰਨਾ ਯਤਨ ਕਰੇ, ਭਾਵੇਂ ਸਿਰੋਂ ਪਰੇ ਹੋ ਕੇ ਖ਼ੁਸ਼ਾਮਦ ਕਰੇ, ਧਨੀ ਪੁਰਸ਼ ਉਸ ਪਾਸੇ ਧਿਆਨ ਵੀ ਨਹੀਂ ਦੇਵੇਗਾ। ਕਬੀਰ ਜੀ ਕਹਿੰਦੇ ਹਨ, ਗ਼ਰੀਬ ਅਮੀਰ ਦੇ ਘਰ ਵੀ ਚੱਲ ਕੇ ਜਾਏ, ਤਾਂ ਉਹ ਅੱਗੋਂ ਮੂੰਹ ਦੂਸਰੇ ਪਾਸੇ ਫੇਰ ਲਵੇਗਾ। ਉਹ ਸਦਾ ਏਹਾ ਸੋਚੇਗਾ ਕਿ ਇਹ ਕੰਗਲਾ ਮੈਥੋਂ ਕੁਝ ਮੰਗਣ ਵਾਸਤੇ ਆਇਆ ਹੈ ? ਇਸ ਦੇ ਉਲਟ, ਅਮੀਰ ਗ਼ਰੀਬ ਦੇ ਘਰ ਜਾਵੇ, ਭਾਵੇਂ ਉਹ ਉਹਨੂੰ ਕੋਈ ਵਗਾਰ ਪਾਉਣ ਹੀ ਜਾਵੇ, ਗ਼ਰੀਬ ਉਸ ਨੂੰ ਆਦਰ ਮਾਣ ਨਾਲ ਬਿਠਾਵੇਗਾ।

ਚੇਤੇ ਰੱਖੋ, ਇਹ ਮਾਲੀ ਨਾ-ਬਰਾਬਰੀ ਹੀ ਸਾਰੇ ਵਿਤਕਰੇ ਦੀ ਜੜ੍ਹ ਹੈ। ਮਾਇਆ ਤੋਂ ਮੁਰਾਦ ਹੈ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਦੇ ਸਾਧਨ। ਮਾਇਆ ਦੀ ਸੁਚੱਜੀ ਵੰਡ ਹੀ ਮਨੁੱਖਾ ਜੀਵਨ ਨੂੰ ਸੁੱਖੀ ਬਣਾ ਸਕਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਸਰੂਪ ਗੁਰੂ ਅਰਜਨ ਦੇਵ ਜੀ ਮਹਾਰਾਜ ਰਾਗ 'ਮਾਰੂ' ਵਿੱਚ ਫ਼ੁਰਮਾਉਂਦੇ ਹਨ :

"ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ॥
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ॥

ਦੁਹੂ ਬਿਵਸਥਾ ਤੇ ਜੋ ਮੁਕਤਾ,
ਸੋਈ ਸੁਹੇਲਾ ਭਾਲੀਐ॥"

ਬਹੁਤੀ ਵਾਲੇ ਨੂੰ ਹਰ ਵੇਲੇ ਇਹ ਚਿੰਤਾ ਲੱਗੀ ਰਹਿੰਦੀ ਹੈ ਕਿ ਇਹ ਲੁੱਟੀ ਨਾ ਜਾਏ, ਚੋਰ ਨਾ ਚੁਰਾ ਲੈਣ, ਸਰਕਾਰ ਕੋਈ ਨਵਾਂ ਕਾਨੂੰਨ ਬਣਾ ਕੇ ਖੋਹ ਨਾ ਲਵੇ, ਹਰ ਵੇਲੇ ਚਿੰਤਾ ਹੀ ਚਿੰਤਾ ਤੇ ਜਿਸ ਕੋਲ ਲੋੜ ਤੋਂ ਥੋੜ੍ਹੀ ਹੁੰਦੀ ਹੈ, ਉਹ ਆਪਣੀ ਥੁੜ ਪੂਰੀ ਕਰਨ ਵਾਸਤੇ ਥਾਂ-ਥਾਂ ਭਟਕਦਾ ਫਿਰਦਾ ਹੈ। ਹਜ਼ੂਰ ਫ਼ੁਰਮਾਉਂਦੇ ਹਨ, ਸੁੱਖੀ ਉਹ ਹੈ, ਜੋ ਇਹਨਾਂ ਦੋਹਾਂ ਹਾਲਤਾਂ ਤੋਂ ਸੁਤੰਤਰ ਹੈ ਜਾਂ ਦੂਸਰੇ ਸ਼ਬਦਾਂ ਵਿੱਚ, ਮਾਇਆ ਦੀ ਵੰਡ ਅਜਿਹੀ ਹੋਣੀ ਚਾਹੀਦੀ ਹੈ ਕਿ ਹਰ ਇਕ ਦੀ ਲੋੜ ਪੂਰੀ ਹੋ ਸਕੇ।

ਇਸ ਤਰ੍ਹਾਂ ਦੀਆਂ ਕਈ ਕਿਸਮ ਦੀਆਂ ਨਾ-ਬਰਾਬਰੀਆਂ ਦੂਰ ਕਰਨ ਵਾਸਤੇ ਹੀ ਗੁਰੂ ਨਾਨਕ ਦੇਵ ਮਹਾਰਾਜ ਸੰਸਾਰ ਵਿੱਚ ਆਏ ਸਨ।

ਅਸੀਂ ਭਾਈ ਲਾਲੋ ਦੀ ਗੱਲ ਕਰ ਰਹੇ ਸਾਂ। ਉਹਨੇ ਸੰਗਦੇ ਝਿਜਕਦੇ ਉੱਠ ਕੇ ਬੂਹਾ ਖੋਲ੍ਹਿਆ। ਸਾਹਮਣੇ ਗੁਰੂ ਨਾਨਕ ਦੇਵ ਮਹਾਰਾਜ ਤੇ ਭਾਈ ਮਰਦਾਨਾ ਖੜ੍ਹੇ ਸਨ। ਅਨੋਖਾ ਮਿਲਾਪ ਸੀ। ਗੁਰੂ ਮਹਾਰਾਜ ਹਿੰਦੂ ਸੰਤਾਂ ਵਾਲੇ ਲਿਬਾਸ ਵਿੱਚ ਸਨ ਤੇ ਮਰਦਾਨੇ ਨੇ ਮੁਸਲਮਾਨ ਫ਼ਕੀਰਾਂ ਵਾਲੀ ਪੌਸ਼ਾਕ ਪਹਿਨੀ ਹੋਈ ਸੀ।

ਹਜ਼ੂਰ ਦਾ ਨੂਰਾਨੀ ਦੀਦਾਰ ਪਾ ਕੇ ਭਾਈ ਲਾਲੋ ਚਰਨਾਂ 'ਤੇ ਝੁਕ ਗਿਆ। ਉਹਨੇ ਬੜੀ ਸ਼ਰਧਾ ਨਾਲ ਹੱਥ ਜੋੜ ਕੇ ਕਿਹਾ, "ਆਉ ਮਹਾਰਾਜ! ਧੰਨ ਭਾਗ, ਜੋ ਆਪ ਜੈਸੇ ਮਹਾਂਪੁਰਸ਼ਾਂ ਨੇ ਮੇਰੇ ਵਰਗੇ ਗ਼ਰੀਬ ਦੇ ਘਰ ਚਰਨ ਪਾਏ ਹਨ।"

ਗੁਰਦੇਵ ਨੇ ਭਾਈ ਲਾਲੋ ਨੂੰ ਚਰਨਾਂ ਤੋਂ ਉਠਾ ਕੇ ਗਲ੍ਹ ਨਾਲ ਲਾਉਂਦਿਆਂ ਫ਼ੁਰਮਾਇਆ, "ਭਾਈ ਲਾਲੋ! ਗ਼ਰੀਬ ਉਹ ਹੁੰਦਾ ਹੈ, ਜੋ ਦੂਸਰਿਆਂ ਦਾ ਹੱਕ ਖੋਹ ਕੇ ਖਾਂਦਾ ਹੈ। ਤੂੰ ਤਾਂ ਆਪਣੀ ਧਰਮ ਦੀ ਕਿਰਤ ਕਰਕੇ ਖਾਣ ਵਾਲਾ ਹੈਂ। ਅਸੀਂ ਕੁਝ ਦਿਨ ਤੇਰੇ ਘਰ ਰਹਿਣ ਵਾਸਤੇ ਆਏ ਹਾਂ। ਮੈਂ ਨਿਰੰਕਾਰ ਦਾ ਬੰਦਾ ਨਾਨਕ ਹਾਂ। ਇਹ ਸਾਡਾ ਭਾਈ ਮਰਦਾਨਾ ਹੈ। ਤੂੰ ਵੀ ਸਾਡਾ ਭਾਈ ਹੈਂ। ਭਾਈ ਲਾਲੋ! ਅਸੀਂ ਸੁਲਤਾਨਪੁਰੋਂ ਚੱਲ ਕੇ ਤੇਰੇ ਮਿਲਣ ਵਾਸਤੇ ਆਏ ਹਾਂ।"

ਗੁਰੂ ਮਹਾਰਾਜ ਬਾਰੇ ਜਾਣ ਕੇ, ਭਾਈ ਲਾਲੋ ਪ੍ਰਸੰਨ ਵੀ ਹੋਇਆ ਤੇ ਕੁਝ ਪਰੇਸ਼ਾਨ ਵੀ। ਉਹਨੇ ਮੰਜਾ ਡਾਹ ਕੇ ਬੜੇ ਆਦਰ ਨਾਲ ਗੁਰਦੇਵ ਨੂੰ ਬਿਠਾਇਆ। ਕੁਛ ਚਿਰ ਸੋਚਣ ਪਿੱਛੋਂ ਭਾਈ ਲਾਲੋ ਨੇ ਆਪਣੇ ਸਾਹਮਣੇ ਆਉਣ ਵਾਲੀ ਸਭ ਤੋਂ ਵੱਡੀ ਔਕੜ ਬਾਰੇ ਪੁੱਛਿਆ, "ਮਹਾਰਾਜ! ਆਪ ਬੇਦੀ ਖੱਤਰੀ, ਮੈਂ ਗ਼ਰੀਬ ਸ਼ੂਦਰ। ਆਪ ਜੀ ਦੇ ਭੋਜਨ ਦਾ ਪ੍ਰਬੰਧ ਕਿਵੇਂ ਕੀਤਾ ਜਾਵੇ?"

ਗੁਰਦੇਵ ਨੇ ਬੁੱਲ੍ਹਾਂ ਵਿੱਚ ਮੁਸਕਰਾਉਂਦਿਆਂ ਕਿਹਾ, "ਭਾਈ ਲਾਲੋ! ਨਾ ਅਸੀਂ ਛੱਤਰੀ ਹਾਂ, ਨਾ ਤੂੰ ਸ਼ੂਦਰ ਹੈ। ਅਸੀਂ ਸਭ ਭਾਈ ਹਾਂ। ਅਸੀਂ ਤੇਰੇ ਚੌਂਕੇ ਵਿੱਚ ਬਹਿ ਕੇ ਤੇਰੇ ਹੱਥਾਂ ਦੀ ਪੱਕੀ ਖਾਵਾਂਗੇ।"

ਜੰਗਲ ਦੀ ਅੱਗ ਵਾਂਗ ਸਾਰੇ ਨਗਰ ਵਿੱਚ ਖ਼ਬਰ ਫੈਲ ਗਈ। 'ਨਾਨਕ ਤਪਾ

ਬੇਦੀ ਕੁਲ ਵਿੱਚੋਂ ਹੈ ਤੇ ਉਹ ਲਾਲੋ ਸ਼ੂਦਰ ਦੇ ਚੌਂਕੇ ਵਿੱਚ ਬਹਿ ਕੇ ਉਹਦੇ ਹੱਥਾਂ ਦੀ ਪੱਕੀ ਖਾਂਦਾ ਜੇ। ਦੂਸਰਾ ਉਹਦਾ ਸਾਥੀ ਜੋ ਇਕ ਮੁਸਲਮਾਨ ਮਿਰਾਸੀ, ਮਰਦਾਨਾ। ਘੋਰ-ਕਲਿਜੁਗ।'

ਪੰਡਤਾਂ ਦੇ ਭਾਅ ਦੀ ਇਹ ਘੋਰ ਕਲਿਜੁਗ ਵਾਲੀ ਕਰਨੀ ਸੀ। ਉਹਨਾਂ ਮਲਿਕ ਭਾਗੋ ਪਾਸ ਜਾ ਸ਼ਿਕਾਇਤ ਕੀਤੀ।

ਏਥੇ ਹੀ ਬੱਸ ਨਹੀਂ, 'ਬ੍ਰਹਮ-ਭੋਜ' ਵਿੱਚ ਸ਼ਾਮਲ ਹੋਣ ਵਾਸਤੇ ਸੱਦਾ ਆਇਆ ਤਾਂ ਮਹਾਰਾਜ ਨੇ ਇਨਕਾਰ ਕਰ ਦਿੱਤਾ। ਇਸ ਗੱਲ 'ਤੇ ਮਲਿਕ ਭਾਗੋ ਨੂੰ ਅੱਗ ਲੱਗ ਉੱਠੀ। ਉਹ ਏਮਨਾਬਾਦ ਦੇ ਹਾਕਮ ਦਾ ਅਹਿਲਕਾਰ ਸਾਰੇ ਨਗਰ ਵਿੱਚੋਂ ਮਾਲਦਾਰ, ਫਿਰ ਬ੍ਰਹਮ ਭੋਜ ਕਰਨ ਦਾ ਉਸ ਨੂੰ ਮਾਣ, ਉਹਨੇ ਆਪਣੇ ਪਿਆਦੇ ਭੇਜ ਕੇ ਮਹਾਰਾਜ ਨੂੰ ਬੁਲਾ ਲਿਆ।

ਗੁਰਦੇਵ ਆਪ ਇਹ ਮੌਕਾ ਚਾਹੁੰਦੇ ਸਨ। ਆਪ ਭਾਈ ਮਰਦਾਨੇ ਤੇ ਭਾਈ ਲਾਲੋ ਨੂੰ ਨਾਲ ਲੈ ਕੇ ਜਾ ਪਹੁੰਚੇ। ਅੱਗੇ ਬਹੁਤ ਸਾਰੇ ਪੰਡਤ ਤੇ ਸਾਧੂ, ਤਪੀਏ ਇਕੱਠੇ ਹੋਏ ਹੋਏ ਸਨ।

ਮਲਿਕ ਭਾਗੋ ਨੇ ਬੜੀ ਰੁੱਖੀ ਸੁਰ ਵਿੱਚ ਕਿਹਾ, "ਤਪਾ ਜੀ! ਆਪ ਬ੍ਰਹਮ-ਭੋਜ ਵਿੱਚ ਨਹੀਂ ਆਏ। ਕੀ ਲਾਲੋ ਦੀ ਕੋਧਰੇ ਦੀ ਰੋਟੀ ਨਾਲੋਂ ਸਾਡੇ ਮਾਹਲਪੂੜੇ ਮਾੜੇ ਸਨ ?"

ਗੁਰਦੇਵ ਨੇ ਅੱਗੋਂ ਬੜੇ ਧੀਰਜ ਨਾਲ ਉੱਤਰ ਦਿੱਤਾ, "ਮਲਕ ਜੀ! ਕਿਸੇ ਪਦਾਰਥ ਦਾ ਚੰਗਾ ਜਾਂ ਮਾੜਾ ਹੋਣਾ ਗ੍ਰਹਿਣ ਕਰਨ ਵਾਲੇ ਦੀ ਪਰਖ ਉੱਤੇ ਨਿਰਭਰ ਹੈ। ਭਾਈ ਲਾਲੋ ਦੀ ਧਰਮ ਦੀ ਕਿਰਤ ਕਮਾਈ ਦੀ ਕੋਧਰੇ ਦੀ ਰੋਟੀ ਸਾਡੇ ਵਾਸਤੇ ਅੰਮ੍ਰਿਤ ਹੈ। ਸਾਡੇ ਧਰਮ ਦੇ ਮੁੱਢਲੇ ਅਸੂਲ ਹਨ : ਨਾਮ ਜਪਣਾ, ਧਰਮ ਦੀ ਕਿਰਤ ਕਰਨਾ ਤੇ ਵੰਡ ਛੱਕਣਾ। ਧਰਮ ਦੀ ਕਿਰਤ ਦੇ ਬਰਾਬਰ ਹੋਰ ਕੋਈ ਪਦਾਰਥ ਨਹੀਂ ਪਹੁੰਚ ਸਕਦਾ।"

"ਕੀ ਮੇਰੀ ਕਮਾਈ ਪਾਪ ਦੀ ਹੈ?" ਮਲਕ ਭਾਗੋ ਨੇ ਪਹਿਲਾਂ ਨਾਲੋਂ ਵੀ ਕੌੜੀ ਸੁਰ ਵਿੱਚ ਕਿਹਾ।

"ਭਲੇ ਪੁਰਸ਼! ਇਹ ਸਾਥੋਂ ਨਾ ਪੁੱਛ, ਆਪਣੀ ਆਤਮਾ ਤੋਂ ਪੁੱਛ।" ਗੁਰਦੇਵ ਨੇ ਓਸੇ ਤਰ੍ਹਾਂ ਮਿੱਠੀ ਸੁਰ ਵਿੱਚ ਕਿਹਾ।"

"ਅਸੀਂ ਤਾਂ ਇਹ ਜਾਣਦੇ ਹਾਂ,

"ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ॥"

"ਕਿਰਤ ਕਰਨ ਵਾਲਾ ਗ਼ਰੀਬ ਲਹੂ ਪਾਣੀ ਇਕ ਕਰਕੇ ਕਮਾਈ ਕਰਦਾ ਹੈ। ਧੋਖੇ, ਫ਼ਰੇਬ ਤੇ ਧੱਕੇ ਨਾਲ ਉਹਦੀ ਕਮਾਈ ਹੜੱਪ ਕਰਨ ਵਾਲਾ ਉਹਦਾ ਲਹੂ ਨਹੀਂ

ਪੀਂਦਾ, ਤਾਂ ਹੋਰ ਕੀ ਕਰਦਾ ਹੈ ? ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ। ਜੋ ਤੁਸਾਂ ਧਨ ਇਕੱਤਰ ਕੀਤਾ ਹੈ, ਇਹ ਸਭ ਤੁਹਾਡੀ ਧਰਮ ਦੀ ਕਿਰਤ ਕਮਾਈ ਹੈ ? ਇਸ ਵਿੱਚ ਕਿਸੇ ਗ਼ਰੀਬ ਦਾ ਲਹੂ ਤਾਂ ਨਹੀਂ ਰਲਿਆ ਹੋਇਆ ? ਬੇਈਮਾਨੀ ਦੀ ਕਮਾਈ, ਗ਼ਰੀਬਾਂ ਦਾ ਖ਼ੂਨ ਹੁੰਦਾ ਹੈ। ਉਹ ਖਾਣ ਨਾਲ ਆਦਮੀ ਦੀ ਬੁੱਧੀ ਭ੍ਰਿਸ਼ਟ ਹੁੰਦੀ ਹੈ। ਗਿਆਨਵਾਨ ਪੁਰਸ਼ ਉਹ ਕਿਉਂ ਖਾਵੇ ?"

"ਤਾਂ ਕੀ ਕੋਧਰੇ ਦੀ ਰੋਟੀ ਵਿੱਚ ਦੁੱਧ ਹੈ ਤੇ ਮਲਕ ਜੀ ਦੇ ਮਾਹਲ-ਪੂੜਿਆਂ ਵਿੱਚ ਲਹੂ ਹੈ ?" ਕੋਲੋਂ ਇਕ ਪੰਡਤ ਨੇ ਮਲਕ ਦੀ ਵਕਾਲਤ ਕਰਦਿਆਂ ਕਿਹਾ।

ਮਹਾਰਾਜ ਨੇ ਬੜੀ ਦ੍ਰਿੜ੍ਹ ਸੁਰ ਵਿੱਚ ਉੱਤਰ ਦਿੱਤਾ, "ਸਾਡੇ ਵਿਚਾਰਾਂ ਅਨੁਸਾਰ ਐਸਾ ਹੀ ਹੈ। ਹੱਕ ਦੀ ਕਮਾਈ ਵਿੱਚ ਦੁੱਧ ਹੀ ਨਹੀਂ, ਅੰਮ੍ਰਿਤ ਹੁੰਦਾ ਹੈ ਤੇ ਗ਼ਰੀਬਾਂ ਦੀ ਰੱਤ ਨਚੋੜ-ਨਚੋੜ ਕੇ ਇਕੱਠੇ ਕੀਤੇ ਧਨ ਵਿੱਚ ਲਹੂ ਹੀ ਨਹੀਂ, ਸਗੋਂ ਜ਼ਹਿਰ ਹੁੰਦਾ ਹੈ। ਨੇਕੀ ਦੇ ਰਸਤੇ ਚੱਲਣ ਵਾਲੇ ਪੁਰਸ਼ਾਂ ਨੂੰ ਇਸ ਵਿਹੁ ਤੋਂ ਬਚਣਾ ਚਾਹੀਦਾ ਹੈ।

ਮਲਕ ਕੋਲ ਇਸ ਦਲੀਲ ਦਾ ਕੋਈ ਉੱਤਰ ਨਹੀਂ ਸੀ। ਉਹਦੀ ਹਮਾਇਤ ਵਿੱਚ ਇਕ ਹੋਰ ਪੰਡਤ ਜ਼ਰਾ ਤਿੱਖੀ ਸੁਰ ਵਿੱਚ ਬੋਲਿਆ, "ਐ ਤਪਾ ਨਾਨਕ! ਇਕ ਪਾਸੇ ਲਾਲੋ ਸ਼ੂਦਰ ਦੇ ਘਰ ਭੋਜਨ ਪਾ ਕੇ ਤੁਸਾਂ ਆਪਣੀ ਉੱਚੀ ਕੁਲ-ਜਾਤ ਦਾ ਨਾਸ਼ ਕਰ ਲਿਆ ਹੈ। ਦੂਜੇ ਪਾਸੇ ਬ੍ਰਹਮ-ਭੋਜ ਦਾ ਨਿਉਂਦਾ ਠੁਕਰਾ ਕੇ ਤੁਸਾਂ ਮਰਯਾਦਾ ਭੰਗ ਕੀਤੀ ਹੈ। ਇਸ ਦਾ ਤੁਹਾਡੇ ਕੋਲ ਕੀ ਉੱਤਰ ਹੈ ?"

ਗੁਰਦੇਵ ਨੇ ਮਿੱਠਾ-ਮਿੱਠਾ ਮੁਸਕਰਾਉਂਦਿਆਂ ਉੱਤਰ ਦਿੱਤਾ, "ਪੰਡਤ ਜੀ! ਇਹ ਊਚ-ਨੀਚ ਜਾਤੀਆਂ ਤੁਹਾਡੀਆਂ ਬਣਾਈਆਂ ਹੋਈਆਂ ਹਨ। ਅਕਾਲ ਪੁਰਖ ਦੀ ਦਰਗਾਹ ਵਿੱਚ ਕੋਈ ਜਾਤ-ਪਾਤ ਨਹੀਂ।

"ਜਾਣਹੁ ਜੋਤਿ, ਨਾ ਪੂਛਹੁ ਜਾਤੀ, ਆਗੇ ਜਾਤਿ ਨ ਹੇ॥"
"ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥"

"ਜੋ ਸਾਨੂੰ ਜਾਣਦਾ ਹੈ, ਓਸੇ ਨੂੰ ਸਾਡੀ ਕੁਲ ਜਾਂ ਜਾਤ ਦਾ ਗਿਆਨ ਹੈ, ਪਰ ਅਗਲੀ ਦਰਗਾਹ ਤਾਂ ਨਵਿਆਂ ਹਾਕਮਾਂ ਨਾਲ ਵਾਹ ਪੈਣਾ ਹੈ। ਉਹ ਤਾਂ ਨਹੀਂ ਜਾਣਦੇ ਕਿ ਤੁਸੀਂ ਪੰਡਤ ਹੋ ਜਾਂ ਸ਼ੂਦਰ ਹੋ। ਅਸੀਂ ਜਨਮ ਕਰਕੇ ਜਾਤ-ਪਾਤ ਨਹੀਂ ਮੰਨਦੇ। ਬੱਸ, ਇਨਸਾਨ-ਇਨਸਾਨ ਹੈ। ਏਹਾ ਉਸ ਦੀ ਜਾਤ-ਪਾਤ ਹੈ।"

"ਆਪ ਕੋਈ ਜਾਤ ਮੰਨਦੇ ਵੀ ਹੋ?" ਇਕ ਹੋਰ ਪੰਡਤ ਨੇ ਸਵਾਲ ਕਰ ਦਿੱਤਾ।

"ਹਾਂ, ਮੰਨਦੇ ਹਾਂ, ਪਰ ਕਰਮ ਦੇ ਆਧਾਰ 'ਤੇ, ਜਨਮ ਦੇ ਕਾਰਨ ਨਹੀਂ।

"ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ॥
ਸਾ ਜਾਤਿ, ਸਾ ਪਤਿ ਹੈ ਜੇਹੇ ਕਰਮ ਕਮਾਇ॥"

ਹਜ਼ੂਰ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਕਿਹਾ :

"ਜ਼ਰਾ ਦੱਸਣ ਦੀ ਕਿਰਪਾ ਕਰੋ, ਆਪ ਕਿਸ ਨੂੰ ਪਿਆਰ ਕਰਦੇ ਹੋ ? ਇਹਨਾਂ

ਨੀਚਾਂ ਨੂੰ ਜਾਂ ਉੱਚ ਜਾਤੀਆਂ ਨੂੰ।" ਇਕ ਹੋਰ ਪੰਡਤ ਨੇ ਦੋਹੀਂ ਪਾਸੀਂ ਹੱਥ ਦਾ ਇਸ਼ਾਰਾ ਕਰਕੇ ਪੁੱਛਿਆ।

"ਜਿਨ੍ਹਾਂ ਨੂੰ ਤੁਸੀਂ ਨੀਚ ਕਹਿੰਦੇ ਹੋ, ਇਹ ਈਸ਼ਵਰ ਦੀ ਮਿਹਰ ਦੇ ਹੱਕਦਾਰ ਹਨ। ਮੈਂ ਤਾਂ ਸੰਗੀ ਸਾਥੀ ਹੀ ਇਹਨਾਂ ਦਾ ਹਾਂ।" ਮਹਾਰਾਜ ਨੇ ਨਾਮ ਦੀ ਮਸਤੀ ਵਿੱਚ ਸ਼ਬਦ ਉਚਾਰਿਆ :

"ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥
ਨਾਨਕੁ, ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥"

ਹਰ ਪੰਡਤ ਆਪਣੀ ਹੋਂਦ ਸਾਬਤ ਕਰਨ ਵਾਸਤੇ ਕੋਈ ਨਾ ਕੋਈ ਸਵਾਲ ਕਰਨਾ ਚਾਹੁੰਦਾ ਸੀ। ਇਕ ਹੋਰ ਨੇ ਅੰਦਰ ਦੀ ਭੜਾਸ ਕੱਢੀ, "ਤਪਾ ਨਾਨਕ! ਸਾਫ਼ ਸ਼ਬਦਾਂ ਵਿੱਚ ਕਹੋ, ਤੁਹਾਡੀ ਆਪਣੀ ਜਾਤ ਕੀ ਹੈ?"

ਗੁਰਦੇਵ ਉਸ ਵੱਲ ਵੇਖ ਕੇ ਹੱਸ ਪਏ। ਹਜ਼ੂਰ ਨੇ ਦੋਵੇਂ ਹੱਥ ਉਠਾ ਕੇ ਨਿਰੰਕਾਰ ਨੂੰ ਸੰਬੋਧਨ ਕਰਦਿਆਂ ਆਪਣੇ ਰੰਗ ਵਿੱਚ ਕਿਹਾ, "ਹੇ ਪ੍ਰਭੂ! ਇਹ ਲੋਕ ਮੇਰੀ ਜਾਤ ਪੁੱਛਦੇ ਹਨ। ਮੈਂ ਕੀ ਦੱਸਾਂ?"

"ਤੂੰ ਸਾਹਿਬ, ਮੈਂ 'ਸਾਂਗੀ' ਤੇਰਾ,
ਪ੍ਰਣਵੈ ਨਾਨਕ ਜਾਤਿ ਕੈਸੀ॥"

ਅਸਲ ਵਿੱਚ ਮਲਕ ਭਾਗੋ ਤੇ ਭਾਈ ਲਾਲੋ ਸਮਾਜਿਕ ਤੌਰ 'ਤੇ ਦੋ ਸ਼੍ਰੇਣੀਆਂ ਦੇ ਪ੍ਰਤੀਨਿੱਧ ਹਨ, ਦੁਨੀਆਂ ਦੇ ਦੋ ਰੂਪ ਹਨ, ਦੋ ਪੱਖ ਹਨ। ਇਕ ਪਾਸੇ ਹੈ,

"ਗਹਰੀ ਕਰਿ ਕੈ ਨੀਵ ਖੁਦਾਈ,
ਊਪਰਿ ਮੰਡਪ ਛਾਏ॥"

ਉਹਨਾਂ ਮੰਡਪਾਂ, ਮਹਿਲਾਂ ਵਿਚ,

"ਸੇਜੜੀਆ ਸੋਇਨ ਹੀਰੇ ਨਾਲ ਜੜੰਦੀਆ॥"

ਤੇ ਉਹਨਾਂ ਸੇਜਾਂ ਉੱਤੇ

"ਇਕਿ ਨਿਹਾਲੀ ਪੈ ਸਵਨਿ.......॥"

ਇਹ ਮਲਕ ਭਾਗੋ ਦੀ ਦੁਨੀਆਂ ਹੈ।

ਦੂਸਰੇ ਪਾਸੇ ਹੈ ਕਿਰਤੀ ਲਾਲੋ ਦੀ ਦੁਨੀਆਂ।

"....ਇਕਿ ਉਪਰਿ ਰਹਨਿ ਖੜੇ॥"

ਭਗਤ ਕਬੀਰ ਜੀ ਇਸ ਕਾਣੀ ਵੰਡ ਤੋਂ ਤੰਗ ਆ ਕੇ ਉਸ ਰਚਨਹਾਰ ਨੂੰ ਨਿਹੋਰਾ ਦੇਂਦੇ ਹਨ :

"ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲੰਘ ਨਿਵਾਰਾ॥
ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ॥"

"ਹੇ ਪ੍ਰਭੂ! ਕਿਸੇ ਨੂੰ ਤੂੰ ਪੱਟ ਦੇ ਬਸਤਰ ਪਹਿਨਣ ਵਾਸਤੇ ਤ ਨਵਾਰੀ ਪਲੰਘ ਬਿਰਾਜਣ ਵਾਸਤੇ ਬਖ਼ਸ਼ੇ ਹਨ ਤੇ ਉਹਦੇ ਗਵਾਂਢੀ ਨੂੰ ਕੀ ਦਿੱਤਾ ਈ। ਉਸ ਗ਼ਰੀਬ ਨੂੰ ਗਰੀ ਹੋਈ ਪਾਟੀ ਗੋਦੜੀ ਨਹੀਂ, ਗੋਦੜੀ ਤਾਂ ਇਕ ਪਾਸੇ ਰਹੀ, ਪਰਾਲੀ ਦਾ ਥੱਬਾ ਨਹੀਂ, ਜਿਸ ਵਿੱਚ ਉਹ ਆਪਣੇ ਬੱਚਿਆਂ ਨੂੰ ਲੁਕਾ ਕੇ ਸਰਦੀ ਦੀ ਰਾਤ ਕੱਟ ਲਵੇ।

ਇਹ ਸਾਰੀ ਮੁਸੀਬਤ ਮਾਇਆ ਦੀ ਕਾਣੀ ਵੰਡ ਦੇ ਕਾਰਨ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਇਸੁ ਜਰ ਕਾਰਣਿ ਘਣੀ ਵਿਗੁਤੀ, ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥"

ਤੀਸਰੇ ਪਾਤਸ਼ਾਹ ਤਾਂ ਮਾਇਆਧਾਰੀ ਨੂੰ ਅੰਨ੍ਹਾ ਬੋਲਾ ਕਹਿੰਦੇ ਹਨ :

"ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦੁ ਨ ਸੁਣਈ, ਬਹੁ ਰੋਲ ਘਚੋਲਾ॥"

ਪਰ ਜੇ ਦੌਲਤ ਦੀ ਵੰਡ ਠੀਕ ਹੋ ਜਾਵੇ ਤਾਂ ਇਹ ਮਨੁੱਖ ਦੀ ਦਾਸੀ ਬਣ ਜਾਂਦੀ ਹੈ।

ਨਾ ਕਿਸੇ ਕੋਲ ਲੋੜ ਤੋਂ ਘੱਟ ਹੋਵੇ ਤੇ ਨਾ ਲੋੜ ਤੋਂ ਬਹੁਤੀ। ਫਿਰ ਸਾਰੇ ਸੁਖੀ ਰਹਿ ਸਕਦੇ ਹਨ।

ਗੁਰੂ ਨਾਨਕ ਮਹਾਰਾਜ ਦਾ ਉਪਦੇਸ਼ ਹੈ, 'ਨਾਮ ਜਪੋ, ਤਾਕਿ ਮਨ ਨਿਰਮਲ ਹੋਵੇ। ਧਰਮ ਦੀ ਕਿਰਤ ਕਰੋ, ਉਸ ਨਾਲ ਤਨ ਨਿਰਮਲ ਹੋਵੇਗਾ। ਉਸ ਧਰਮ ਦੀ ਕਿਰਤ ਕਮਾਈ ਵਿੱਚੋਂ ਕਿਸੇ ਲੋੜਵੰਦ ਨਾਲ ਵੰਡ ਕੇ ਛੱਕੋ, ਤੁਹਾਨੂੰ ਰੱਬ ਦਾ ਰਸਤਾ ਮਿਲ ਜਾਏਗਾ।'

'ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥"
ਆਖੋ ਧੰਨ ਗੁਰੂ ਨਾਨਕ॥
ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ॥

੧੬–੨–੭੮

# ਹਉਮੈ ਰੋਗ ਬੁਰੇ

ਮਨੁੱਖ ਦੇ ਆਚਰਣ ਨੂੰ ਵਿਗਾੜਨ ਵਾਲੇ ਪੰਜ ਦੋਸ਼ ਮੰਨੇ ਗਏ ਹਨ : ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਪੰਜ ਦੋਖ, ਪੰਜ ਕਮਜ਼ੋਰੀਆਂ, ਪੰਜ ਔਗੁਣ, ਪੰਜ ਰੋਗ। ਰਚਨਹਾਰ ਨੇ ਤਾਂ ਇਨਸਾਨ ਨੂੰ ਇਹ ਪੰਜ ਗੁਣ ਬਖ਼ਸ਼ੇ ਸਨ। ਮਰਿਯਾਦਾ ਦੇ ਅੰਦਰ ਰਹਿਣ ਤਾਂ ਇਹ ਗੁਣ ਹਨ, ਪਰ ਮਰਯਾਦਾ ਤੋਂ ਬਾਹਰ ਹੋ ਜਾਣ ਕਰਕੇ ਇਹ ਔਗੁਣ ਬਣ ਜਾਂਦੇ ਹਨ। ਨਿਰੇ ਔਗੁਣ ਹੀ ਨਹੀਂ, ਸਗੋਂ ਰੋਗ ਬਣ ਜਾਂਦੇ ਹਨ। ਭਗਤ ਰਵਿਦਾਸ ਜੀ ਇਹਨਾਂ ਨੂੰ 'ਅਸਾਧ ਰੋਗ' ਮੰਨਦੇ ਹਨ।

"ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ।"

ਇਹਨਾਂ ਪੰਜਾਂ ਵਿੱਚੋਂ 'ਹਉਮੈ' (ਅਹੰਕਾਰ) ਨੂੰ ਵੱਡਾ ਰੋਗ ਮੰਨਿਆ ਗਿਆ ਹੈ। ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ :

"ਹਉਮੈ ਵਡਾ ਰੋਗੁ ਹੈ, ਮਰਿ ਜੰਮੈ ਆਵੈ ਜਾਇ॥"
"ਹਉਮੈ ਰੋਗੁ ਵਡਾ ਸੰਸਾਰਿ॥"

ਏਹਾ ਵਿਚਾਰ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਦਿੱਤੇ ਹਨ :

"ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ।"

'ਹਉਮੈ' ਦੀਰਘ, ਭਾਵ ਵੱਡਾ ਰੋਗ ਹੈ ਤੇ ਹਉਮੈ ਦਾਰੂ ਵੀ ਹੈ। 'ਦਾਰੂ' ਬਾਰੇ ਅਸੀਂ ਫਿਰ ਵਿਚਾਰ ਕਰਾਂਗੇ, ਪਹਿਲਾਂ 'ਹਉਮੈ ਰੋਗੁ' ਬਾਰੇ ਸੋਚਣਾ ਹੈ।

ਕਲਿ-ਤਾਰਕ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ :

"ਨਾਨਕ, ਹਉਮੈ ਰੋਗ ਬੁਰੇ॥"

ਏਥੇ ਪਾਠ 'ਬੁਰੇ' ਬਹੁ-ਵਚਨ ਹੈ। ਜਿੱਥੇ ਪਹਿਲੀਆਂ ਤਿੰਨਾਂ ਪੰਗਤੀਆਂ ਵਿੱਚ ਸ਼ਬਦ 'ਰੋਗੁ' ਦਾ ਗੱਗਾ ਅੱਖਰ ਔਂਕੜ ਵਾਲਾ ਹੈ, ਓਥੇ ਇਸ ਪੰਗਤੀ ਦਾ ਗੱਗਾ ਮੁਕਤਾ। ਬਹੁ ਵਚਨ ਵਿੱਚ ਔਂਕੜ ਗਿਰ ਜਾਂਦਾ ਹੈ। ਇਕ ਰੋਗ ਨਹੀਂ, ਕਈ ਕਿਸਮ ਦੇ ਹਉਮੈ ਰੋਗ। ਸਭ ਤੋਂ ਪਹਿਲਾ ਹੈ ਜਨਮ ਜਾਤਿ ਦਾ ਰੋਗ। ਚੰਗੇ ਘਰ ਜਨਮ ਹੋ ਗਿਆ ਤਾਂ ਅੰਦਰ ਹਉਮੈ ਆ ਗਈ। ਫ਼ਾਰਸੀ ਦਾ ਇਕ ਮੁਹਾਵਰਾ ਹੈ 'ਪਿਦਰਮ ਸੁਲਤਾਨ ਬੂਦ'। ਮੇਰਾ ਬਾਪ ਬਾਦਸ਼ਾਹ ਸੀ। ਮੰਨ ਲਿਆ, ਤੇਰਾ ਪਿਤਾ ਰਾਜਾ ਸੀ, ਬਾਦਸ਼ਾਹ ਸੀ, ਪਰ ਤੇਰੇ ਵਿੱਚ ਵੀ ਉਹ ਗੁਣ ਹਨ ? ਗੁਣਾਂ ਵਾਲੇ ਪਾਸੇ ਨਹੀਂ ਆਉਣਾ। ਮੈਂ ਇਕ ਰਾਜੇ ਦੇ ਘਰ ਜਨਮਿਆ ਹਾਂ, ਇਸ ਵਾਸਤੇ ਮੈਂ ਦੂਸਰਿਆਂ ਨਾਲੋਂ ਉੱਚਾ ਹਾਂ। ਇਹ ਹੈ ਜਨਮ ਦੀ ਹਉਮੈ।

ਕਈ ਵਾਰ ਭਲੇ ਪੁਰਸ਼ਾਂ ਦੇ ਘਰ ਜਨਮ ਲੈਣ ਵਾਲਿਆਂ ਦੇ ਮਨ ਵਿੱਚ ਵੀ ਇਹ

ਹਉਮੈ ਆ ਜਾਂਦੀ ਹੈ। ਬਾਬਾ ਸਿਰੀ ਚੰਦ ਜੀ ਗੁਰੂ ਨਾਨਕ ਦੇਵ ਮਹਾਰਾਜ ਦੇ ਵੱਡੇ ਸਾਹਿਬਜ਼ਾਦੇ ਸਨ। ਸਾਖੀ ਆਉਂਦੀ ਹੈ : ਸਿਆਲ ਦੀ ਰਾਤ, ਮੀਂਹ ਬਰਸ ਰਿਹਾ ਸੀ। ਕੱਚੇ ਮਕਾਨ ਦੀ ਬਾਹਰਲੀ ਕੰਧ ਦਾ ਕੁਝ ਹਿੱਸਾ ਡਿੱਗ ਪਿਆ। ਮਹਾਰਾਜ ਨੇ ਪ੍ਰੀਖਿਆ ਕਰਨ ਹਿੱਤ ਆਵਾਜ਼ ਦਿੱਤੀ, "ਬੇਟਾ ਸਿਰੀ ਚੰਦ! ਕੰਧ ਵਧੇਰੇ ਨਾ ਡਿੱਗ ਪਵੇ। ਇਸ ਵਾਸਤੇ ਹੁਣੇ ਉੱਠ ਕੇ ਡਿੱਗੀ ਹੋਈ ਕੰਧ ਬਣਾ ਲਵੋ।"

ਸਿਰੀ ਚੰਦ ਦੇ ਅੰਦਰ ਪਿਤਾ-ਪੁੱਤਰ ਦੇ ਰਿਸ਼ਤੇ ਵਾਲੀ ਹਉਮੈ ਸੀ, ਗੁਰੂ ਤੇ ਸਿੱਖ ਵਾਲੀ ਸ਼ਰਧਾ ਨਹੀਂ। ਉਹਨੇ ਅੱਗੋਂ ਉੱਤਰ ਦਿੱਤਾ, "ਪਿਤਾ ਜੀ! ਇਹ ਕੰਮ ਤੁਹਾਡੇ ਸਾਹਿਬਜ਼ਾਦੇ ਨੂੰ ਨਹੀਂ ਸ਼ੋਭਦਾ। ਦਿਨ ਚੜ੍ਹੇ ਕਿਸੇ ਸੇਵਕ ਨੂੰ ਹੁਕਮ ਕਰ ਕੇ ਕੰਧ ਬਣਵਾ ਦਿਆਂਗੇ।"

ਹਉਮੈ ਦੇ ਨਸ਼ੇ ਵਿੱਚ ਮਸਤ ਸਿਰੀਚੰਦ ਸੋਚ ਰਿਹਾ ਸੀ, "ਉਮਰ ਵਡੇਰੀ ਹੋ ਜਾਣ ਦੇ ਕਾਰਨ, ਮਹਾਰਾਜ ਇਹ ਨਹੀਂ ਸੋਚਦੇ ਕਿ ਮੈਂ ਉਹਨਾਂ ਦਾ ਵੱਡਾ ਸਾਹਿਬਜ਼ਾਦਾ ਹਾਂ। ਉਹਨਾਂ ਪਿੱਛੋਂ ਮੈਂ ਹੀ ਸਿੱਖਾਂ ਦਾ ਗੁਰੂ ਬਣਨਾ ਹੈ। ਜੇ ਮੈਂ ਏਨੀ ਉੱਚੀ ਪਦਵੀ ਦਾ ਮਾਲਕ ਹੁੰਦਾ ਹੋਇਆ ਏਹੋ ਜੇਹੇ ਨੌਕਰਾਂ ਵਾਲੇ ਕੰਮ ਆਪ ਹੱਥੀਂ ਕਰਾਂਗਾ ਤਾਂ ਸਿੱਖਾਂ ਦੇ ਦਿਲਾਂ ਵਿੱਚ ਮੇਰੀ ਕੀ ਇੱਜ਼ਤ ਰਹੇਗੀ।"

ਜਿਸ ਵੇਲੇ ਆਦਮੀ ਦੇ ਮਨ ਵਿੱਚ ਇਹ ਆ ਜਾਵੇ ਕਿ ਜਨਮ ਕਰ ਕੇ ਇਸ ਪਦਵੀ ਦਾ ਮਾਲਕ ਮੈਂ ਹੀ ਹਾਂ, ਉਹ ਉਸ ਪਦਵੀ ਦੇ ਯੋਗ ਬਣਨ ਦਾ ਯਤਨ ਨਹੀਂ ਕਰਦਾ। ਇਸ ਹਉਮੈ ਦੇ ਕਾਰਨ ਹੀ ਸਿਰੀ ਚੰਦ ਗੁਰ-ਗੱਦੀ ਪ੍ਰਾਪਤ ਨਾ ਕਰ ਸਕੇ।

ਫਿਰ ਵਾਰੀ ਆਈ ਸੇਵਕ ਦੀ। ਭਾਈ ਲਹਿਣਾ ਜੀ ਸੇਵਕ ਹਨ, ਸੱਚੇ ਸੇਵਕ। ਹੋਰ ਜਨਮ ਜਾਤਿ ਕਰਕੇ ਕੋਈ ਮਾਣ ਨਹੀਂ।

ਗੁਰੂ ਨਾਨਕ ਦੇਵ ਮਹਾਰਾਜ ਸੇਵਕ ਦੀ ਤਾਰੀਫ਼ ਇਹਨਾਂ ਪਵਿੱਤਰ ਸ਼ਬਦਾਂ ਵਿੱਚ ਕਰਦੇ ਹਨ :

"ਐਸੀ ਸੇਵਕੁ ਸੇਵਾ ਕਰੈ॥
ਜਿਸੁ ਕਾ ਜੀਉ, ਤਿਸੁ ਆਗੈ ਧਰੈ॥
ਸਾਹਿਬ ਭਾਵੈ, ਸੋ ਪਰਵਾਣੁ॥
ਸੋ ਸੇਵਕੁ ਦਰਗਹ ਪਾਵੈ ਮਾਣੁ॥"

ਹੁਕਮ ਸੁਣਦਿਆਂ ਲਹਿਣਾ ਜੀ ਬੜੇ ਚਾਅ ਨਾਲ ਉੱਠੇ ਤੇ ਰਾਤੋ-ਰਾਤ ਕੰਧ ਬਣਾ ਦਿੱਤੀ।

ਸਿੱਟਾ—ਸੱਚਾ ਸੇਵਕ ਗੱਦੀ ਦਾ ਮਾਲਕ ਬਣ ਗਿਆ ਤੇ ਪਿਤਾ-ਪੁੱਤਰ ਦੇ ਰਿਸ਼ਤੇ ਦੀ ਹਉਮੈ ਵਾਲਾ ਵਾਂਝਾ ਰਹਿ ਗਿਆ।

ਏਸੇ ਹਉਮੈ ਦਾ ਸ਼ਿਕਾਰ ਬਾਬਾ ਪ੍ਰਿਥੀ ਚੰਦ ਜੀ ਹੋ ਗਏ। ਸ਼ੁਭ ਗੁਣਾਂ ਦੇ ਕਾਰਨ ਗੁਰ-ਗੱਦੀ ਦੇ ਮਾਲਕ ਬਣ ਗਏ ਛੋਟੇ ਭਰਾ ਗੁਰੂ ਅਰਜਨ ਦੇਵ ਜੀ। ਹਉਮੈ ਦੇ ਨਸ਼ੇ ਵਿੱਚ ਮਸਤ ਪ੍ਰਿਥੀ ਚੰਦ ਨੇ ਫਿਰ ਵੀ ਅਸਲੀਅਤ ਨੂੰ ਸਮਝਣ ਦਾ ਯਤਨ ਨਹੀਂ

ਕੀਤਾ, ਉਲਟਾ ਆਪਣੇ ਆਪ ਨੂੰ ਹੱਕਦਾਰ ਸਾਬਤ ਕਰਨ ਵਾਸਤੇ ਗੁਰਦੇਵ ਪਿਤਾ ਨਾਲ ਝਗੜਾ ਕੀਤਾ ਹੈ। ਚੌਥੇ ਪਾਤਸ਼ਾਹ ਇਸ ਝਗੜੇ ਬਾਰੇ ਗਿਲ੍ਹਾ ਪ੍ਰਗਟ ਕਰਦੇ ਹਨ :

"ਕਾਹੇ ਪੂਤ, ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ,
ਤਿਨ ਸਿਉ ਝਗਰਤ ਪਾਪ॥"

"ਹੇ ਪੁੱਤਰ! ਪਿਤਾ ਨਾਲ ਕਿਉਂ ਝਗੜਾ ਕਰਦਾ ਹੈਂ ? ਜਿਸ ਨੇ ਤੈਨੂੰ ਜਨਮ ਦਿੱਤਾ ਹੈ ਤੇ ਪਾਲ-ਪੋਸ ਕੇ ਵਡਰਾ ਕੀਤਾ ਹੈ, ਉਹਦੇ ਨਾਲ ਝਗੜਨਾ ਪਾਪ ਹੈ।"

ਮਗਰ ਪ੍ਰਿਥੀ ਚੰਦ ਨੇ ਸਾਰੀ ਉਮਰ ਇਹ ਝਗੜਾ ਨਹੀਂ ਛੱਡਿਆ। ਕਾਰਨ ਸੀ, ਜਨਮ ਕਰਕੇ ਹਉਮੈ ਰੋਗ।

ਜਨਮ ਦੀ ਹਉਮੈ ਵਾਂਗ ਹੀ ਜਾਤਿ ਦੀ ਹਉਮੈ ਹੈ। ਮੈਂ ਉੱਚੀ ਜਾਤਿ ਵਿੱਚ ਜਨਮਿਆ ਹਾਂ, ਇਸ ਵਾਸਤੇ ਮੈਂ ਦੂਸਰਿਆਂ ਨਾਲੋਂ ਉੱਚਾ ਹਾਂ। ਇਹ ਵੀ ਇਕ ਮਾਰੂ ਰੋਗ ਹੈ।

ਤੀਸਰੇ ਪਾਤਸ਼ਾਹ ਹਉਮੈ ਮੱਤਿਆਂ ਨੂੰ ਪੁਕਾਰ-ਪੁਕਾਰ ਕੇ ਕਹਿੰਦੇ ਹਨ :

"ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮੁ ਬਿੰਦੇ, ਸੋ ਬ੍ਰਾਹਮਣੁ ਹੋਈ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤ ਵਿਕਾਰਾ॥"

ਤੂੰ ਬ੍ਰਾਹਮਣ ਦੇ ਘਰ ਜਨਮਿਆਂ ਹੈਂ, ਏਸ ਗੱਲ ਦਾ ਮਾਣ ਨਾ ਕਰ। ਅਸਲੀ ਬ੍ਰਾਹਮਣ ਤਾਂ ਉਹ ਹੈ, ਜੋ ਬ੍ਰਹਮ ਬਿੰਦੇ, ਜਿਸ ਨੂੰ ਬ੍ਰਹਮ ਦਾ ਗਿਆਨ ਹੋ ਗਿਆ ਹੋਵੇ, ਪਰ ਜਿਥੇ ਜਾਤਿ-ਅਭਿਮਾਨ ਹੋਵੇ, ਓਥੇ ਰੱਬ ਦਾ ਗਿਆਨ ਹੋ ਕਿਵੇਂ ਸਕਦਾ ਹੈ ? ਹਜ਼ੂਰ ਫ਼ੁਰਮਾਉਂਦੇ ਹਨ :

"ਹਉਮੈ ਨਾਵੈ ਨਾਲਿ ਵਿਰੋਧ ਹੈ,
ਦੁਇ ਨ ਵਸਹਿ ਇਕ ਠਾਇ॥"

ਸਿੱਖੀ ਨੇ ਸਾਰਾ ਤਾਣ ਲਾਇਆ ਹੈ, ਜਾਤ-ਪਾਤ ਦਾ ਖੰਡਨ ਕਰਨ ਵਾਸਤੇ, ਜਨਮ ਜਾਤਿ ਦੀ ਹਉਮੈ ਦੂਰ ਕਰਨ ਵਾਸਤੇ, ਪਰ ਅਸਰ ਉਲਟਾ ਹੀ ਹੋ ਰਿਹਾ ਹੈ।

'ਮਰਜ਼ ਬੜ੍ਹਤਾ ਹੀ ਗਇਆ, ਜੂੰ-ਜੂੰ ਦਵਾ ਕੀ।'

ਅਸੀਂ ਸਿੱਖ ਪਿੱਛੋਂ ਹਾਂ ਤੇ ਬੇਦੀ, ਸੋਢੀ, ਪੰਡਤ, ਜੱਟ, ਖੱਤਰੀ ਪਹਿਲਾਂ। ਇਹ ਰੋਗ ਤਾਂ ਦਿਨੋਂ-ਦਿਨ ਵੱਧਦਾ ਹੀ ਜਾ ਰਿਹਾ ਹੈ।

ਇਸ ਰੋਗ ਦੇ ਅਧੀਨ ਅਸਾਂ ਗੁਰੂ ਵੰਡ ਲਏ ਹਨ, ਪੰਜ ਪਿਆਰੇ ਵੰਡ ਲਏ ਹਨ। ਗੁਰੂ ਨਾਨਕ ਦੇਵ ਜੀ ਆ ਗਏ ਬੇਦੀਆਂ ਦੇ ਹਿੱਸੇ। ਸਿਰਫ਼ ਲਖਮੀ ਦਾਸ ਜੀ ਦੀ ਬੰਸ ਹੀ ਨਹੀਂ, ਹਰ ਬੇਦੀ ਸਮਝਦਾ ਹੈ, ਮੈਂ ਬੇਦੀ ਹਾਂ, ਮੈਂ ਗੁਰੂ ਦੀ ਗੋਤ ਵਿੱਚੋਂ ਹਾਂ, ਮੈਂ ਦੂਸਰਿਆਂ ਨਾਲੋਂ ਉੱਚਾ ਹਾਂ। ਮੈਨੂੰ ਦੂਸਰਿਆਂ ਪਾਸੋਂ ਪੂਜਾ ਕਰਾਉਣ ਦਾ ਹੱਕ ਹੈ।

ਏਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਮਹਾਰਾਜ ਆ ਗਏ ਤੇਹਣਾ ਦੇ ਹਿੱਸੇ ਤੇ ਗੁਰੂ

ਅਮਰਦਾਸ ਜੀ ਭੱਲਿਆਂ ਦੇ। ਗੁਰੂ ਅਮਰਦਾਸ ਜੀ ਦਾ ਪੁਰਬ ਆਵੇ ਤਾਂ ਸਭ ਭੱਲੇ ਅੱਗੇ। ਦੂਸਰੇ ਗੁਰੂ ਤਾਂ ਸਾਰਿਆਂ ਦੇ ਸਾਂਝੇ ਹੋਏ, ਪਰ ਗੁਰੂ ਅਮਰਦਾਸ ਜੀ ਉੱਚੇਚੇ ਭੱਲਿਆਂ ਦੇ।

ਫਿਰ ਸੋਢੀ ਹੋਣਾ ਤਾਂ ਬਹੁਤ ਹੀ ਮਾਣ ਵਾਲੀ ਗੱਲ ਹੈ। ਬੇਦੀਆਂ ਦਾ, ਤੇਹਣਾ ਦਾ ਤੇ ਭੱਲਿਆਂ ਦਾ ਸਿਰਫ਼ ਇਕ-ਇਕ ਗੁਰੂ ਹੋਇਆ ਹੈ ਤੇ ਸੋਢੀਆਂ ਦੇ ਸੱਤ। ਸੋ ਸੋਢੀ ਸਭ ਤੋਂ ਉੱਚੇਰੇ। ਜਿਹੜੇ ਸੋਢੀ ਗੁਰ-ਗੱਦੀ ਦੇ ਮਾਲਕਾਂ ਨਾਲ ਲੜਦੇ ਰਹੇ, ਉਹ ਵੀ ਪੂਜਣ ਯੋਗ। ਇਹ ਹੈ ਜਾਤੀ ਦੀ ਹਉਮੈ, ਹਉਮੈ ਰੋਗ।

ਫਿਰ ਵਾਰੀ ਆ ਗਈ ਪੰਜਾਂ ਪਿਆਰਿਆਂ ਦੀ। ਏਥੇ ਵੀ ਜਾਤੀ ਦੀ ਹਉਮੈ ਪ੍ਰਧਾਨ ਹੈ। ਇਹ 'ਸਾਹਿਬ ਸਿੰਘ ਦਲ' ਹੈ, ਇਹ 'ਹਿੰਮਤ ਸਿੰਘ ਦਲ' ਹੈ, ਇਹ 'ਮੁਹਕਮ ਸਿੰਘ ਦਲ' ਹੈ। ਗੁਰੂ ਕੇ ਸਿੱਖ! ਇਹ ਦੱਸੋ ਕਿ ਕੋਈ ਗੁਰੂ ਗੋਬਿੰਦ ਸਿੰਘ ਦਾ ਦਲ ਵੀ ਹੈ?

ਅਜੇ ਹੋਰ ਵੀ ਬਹੁਤ ਸਾਰੇ ਰੋਗ ਹਨ। ਕੁਦਰਤ ਵੱਲੋਂ ਚੰਗਾ ਰੰਗ ਰੂਪ ਮਿਲ ਗਿਆ, ਵਿੱਦਿਆ ਚੰਗੀ ਪ੍ਰਾਪਤ ਕਰ ਲਈ, ਧਨ ਮਿਲ ਗਿਆ, ਭਰਾਵਾਂ ਦੀ ਮਦਦ ਨਾਲ ਰਾਜਸੀ ਤਾਕਤ ਮਿਲ ਗਈ, ਤਾਂ ਬੱਸ, ਹਉਮੈ ਦਾ ਸ਼ਿਕਾਰ ਹੋ ਗਿਆ। ਇਸ ਬਾਰੇ ਕਲਿ ਤਾਰਕ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਸੁਚੇਤ ਕਰਦੇ ਹਨ :

"ਰਾਜੁ, ਮਾਲੁ, ਰੂਪੁ, ਜਾਤਿ, ਜੋਬਨੁ, ਪੰਜੇ ਠਗ॥
ਏਨੀ ਠਗੀਂ ਜਗੁ ਠਗਿਆ, ਕਿਨੈ ਨ ਰਖੀ ਲਜ॥"

ਪਰ ਇਹਨਾਂ ਠੱਗਾਂ ਦੇ ਢਹੇ ਚੜ੍ਹਿਆ ਹੋਇਆ ਇਹ ਸਮਝਦਾ ਹੀ ਨਹੀਂ। ਹਉਮੈ ਦਾ ਰੋਗੀ ਜੁ ਹੋਇਆ। ਰੋਗੀ ਨੂੰ ਸ਼ਹਿਦ ਵੀ ਦਿਉ, ਤਾਂ ਉਸ ਨੂੰ ਕੌੜਾ ਲੱਗਦਾ ਹੈ। ਜਿਉਂ-ਜਿਉਂ ਸਮਝਾਉ, ਅਸਰ ਉਲਟਾ ਹੁੰਦਾ ਹੈ, ਹਉਮੈ ਰੋਗ ਸਗੋਂ ਵੱਧਦਾ ਜਾਂਦਾ ਹੈ।

ਭਗਤ ਰਵਿਦਾਸ ਜੀ ਦੇ ਕਥਨ ਅਨੁਸਾਰ ਅਭਿਮਾਨੀ ਪੁਰਸ਼ ਤਾਂ ਸਗੋਂ ਉਲਟਾ ਛਾਤੀ ਤਾਣ ਕੇ ਕਹੇਗਾ :

"ਹਮ ਬਡ ਕਬਿ, ਕੁਲੀਨ, ਹਮ ਪੰਡਿਤ,
ਹਮ ਜੋਗੀ, ਸੰਨਿਆਸੀ॥
ਗਿਆਨੀ, ਗੁਨੀ, ਸੂਰ, ਹਮ ਦਾਤੇ,
ਇਹ ਬੁਧਿ ਕਬਹਿ ਨ ਨਾਸੀ॥"

'ਮੈਂ ਬੜਾ ਵੱਡਾ ਕਵੀ ਹਾਂ, ਮੈਂ ਉੱਚੀ ਕੁਲ ਵਿੱਚੋਂ ਹਾਂ, ਮੈਂ ਬੜਾ ਵਿਦਵਾਨ ਪੰਡਤ ਹਾਂ, ਮੈਂ ਪਹੁੰਚਿਆ ਹੋਇਆ ਜੋਗੀ ਹਾਂ, ਮੈਂ ਬੜਾ ਤਿਆਗੀ ਸੰਨਿਆਸੀ ਹਾਂ, ਮੈਂ ਬੜਾ ਗੁਣੀ ਗਿਆਨੀ ਹਾਂ, ਮੈਂ ਸਿਰਲੱਥ ਸੂਰਮਾ ਹਾਂ, ਮੈਂ ਮਹਾਨ ਦਾਨੀ ਹਾਂ। ਭਗਤ ਜੀ ਫ਼ੁਰਮਾਉਂਦੇ ਹਨ, ਇਹ ਹਉਮੈ ਵਾਲੀ ਬੁੱਧੀ ਕਦੇ ਨਹੀਂ ਸੁਧਰੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਹਉਮੈ ਦਾ ਰੋਗ ਮਿਟੇ ਕਿਵੇਂ ਤੀਰਥ ਯਾਤਰਾ ਕਰੋ। ਪਵਿੱਤਰ ਤੀਰਥਾਂ ਉੱਤੇ ਇਸ਼ਨਾਨ ਕਰਨ ਨਾਲ ਸਾਰੇ ਪਾਪ ਮਿਟ ਜਾਂਦੇ ਹਨ। ਸਾਰੇ ਰੋਗ ਦੂਰ ਹੋ ਜਾਂਦੇ ਹਨ। ਇਹ ਸਨ ਸਾਡੇ ਪੁਰਾਣੇ ਬਜ਼ੁਰਗਾਂ ਦੇ ਵਿਚਾਰ।

ਮਗਰ ਗੁਰੂ ਅਮਰ ਦਾਸ ਜੀ, ਜੋ ਬੜੇ ਸ਼ਰਧਾਵਾਨ ਤੀਰਥ ਯਾਤਰੀ ਸਨ, ਬਾਈ ਵਾਰ ਹਰਿਦੁਆਰ ਗੰਗਾ ਇਸ਼ਨਾਨ ਕਰ ਆਏ ਸਨ, ਉਹ ਜਗਤ ਢੰਢੋਰਾ ਦੇਂਦੇ ਹੋਏ ਫ਼ੁਰਮਾਉਂਦੇ ਹਨ :

"ਅਨੇਕ ਤੀਰਥੁ ਜੇ ਜਤਨ ਕਰੈ,
ਤਾ ਅੰਤਰ ਕੀ ਹਉਮੈ ਕਦੇ ਨ ਜਾਇ॥"

ਜਨਮ-ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਮਹਾਂਵਾਕ ਹੈ :

"ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ।"

ਮਨ ਸਾਫ਼ ਨਹੀਂ ਹੋਇਆ। ਹਉਮੈ ਨਹੀਂ ਮਿਟੀ। ਸਗੋਂ ਹਉਮੈ ਨੂੰ ਪੱਠੇ ਪਾਏ ਹਨ। 'ਮੈਂ ਐਨੀ ਵਾਰ ਤੀਰਥ ਯਾਤਰਾ ਕੀਤੀ ਹੈ। ਸੁਣਾ, ਤੂੰ ਵੀ ਕਦੇ ਕਿਸੇ ਤੀਰਥ 'ਤੇ ਗਿਆ ਹੈਂ? ਮੈਂ ਐਨੇ ਤੀਰਥ ਪਰਸੇ ਹਨ। ਅਠਸਠ ਤੀਰਥ, ਸਾਰੇ ਹੀ ਤੀਰਥਾਂ 'ਤੇ ਇਸ਼ਨਾਨ ਕਰ ਆਇਆ ਹਾਂ। ਹਰ ਕੋਈ ਨਹੀਂ ਕਰ ਸਕਦਾ।' ਬੱਸ, ਇਸ ਗੱਲ ਦੀ ਹਉਮੈ ਹੋ ਗਈ।'

ਭਗਤ ਕਬੀਰ ਜੀ ਇਸ ਗੱਲ 'ਤੇ ਬੜਾ ਵਿਅੰਗ ਕਰਦੇ ਹਨ :

"ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾ।"

ਤੀਰਥ ਨ੍ਹਾਤਿਆਂ ਅੰਦਰ ਦੀ ਮੈਲ ਨਹੀਂ ਲੱਥੀ। ਹਾਂ, ਲੋਕਾਂ ਵਿੱਚ ਕੁਝ ਨਾਮ ਹੋ ਗਿਆ ਹੈ। 'ਇਹ ਬੜਾ ਭਗਤ ਹੈ, ਬੜਾ ਧਰਮੀ ਹੈ, ਬੜਾ ਨਿਤਨੇਮੀ ਹੈ, ਤੀਰਥਾਂ ਦੀ ਯਾਤਰਾ ਕਰਕੇ ਜਨਮ ਸਫਲਾ ਕਰ ਆਇਆ ਹੈ।' ਪਰ ਕਬੀਰ ਜੀ ਦੇ ਕਥਨ ਅਨੁਸਾਰ :

"ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮ ਅਯਾਨਾ।"

ਰੱਬ ਤਾਂ ਅੰਞਾਣਾ ਨਹੀਂ, ਜੋ ਲੋਕਾਂ ਪਿੱਛੇ ਲੱਗ ਕੇ ਠੱਗਿਆ ਜਾਵੇਗਾ। ਉਹ ਤਾਂ :

"ਕਰਣ ਕਰਾਵਨਹਾਰ ਸੁਆਮੀ॥
ਸਗਲ ਘਟਾ ਕੇ ਅੰਤਰਜਾਮੀ॥"

ਉਹ ਤਾਂ ਦਿਲਾਂ ਦੀਆਂ ਜਾਨਣਹਾਰ ਹੈ।

ਇਕ ਹੋਰ ਰਸਤਾ ਵੀ ਹੈ, ਜੱਗ ਕਰਨੇ, ਛਿਲੇ ਕੱਢਣੇ, ਤਪ ਸਾਧਨਾ, ਧੂਣੀਆਂ ਤਪਣੀਆਂ, ਜਲਧਾਰਾ ਕਰਨੀਆਂ, ਦੇਹੀ ਉੱਤੇ ਤਰ੍ਹਾਂ-ਤਰ੍ਹਾਂ ਦੇ ਕਸ਼ਟ ਸਹਿਣੇ, ਦੋ ਸ਼ਬਦਾਂ ਵਿੱਚ, ਕਰਮ-ਕਾਂਡ, ਪਰ ਇਸ ਵਿੱਚ ਵੀ ਹਉਮੈ ਹੈ।

ਸ਼ਾਹੂਕਾਰ ਜੱਗ ਕਰਦਾ ਹੈ, ਮਲਿਕ ਭਾਗੋ ਵਾਂਗ 'ਬ੍ਰਹਮ-ਭੋਜ'। ਪਹਿਲਾਂ ਉਹਨੇ ਸੂਦ-ਦਰ-ਸੂਦ ਲਾ ਕੇ ਪੈਸਾ ਇਕੱਠਾ ਕੀਤਾ ਹੈ। ਫਿਰ ਸਾਮੀਆਂ ਕੋਲੋਂ ਧਰਮ ਖਾਤੇ ਦੇ ਨਾਮ ਉੱਤੇ ਵਸੂਲਿਆ ਹੈ ਤੇ ਅੰਤ ਜੱਗ ਕਰਨ ਵਾਸਤੇ ਆਪਣੇ ਕਰਜ਼ਾਈਆਂ ਕੋਲੋਂ ਦੁੱਧ, ਘਿਉ, ਆਟਾ, ਰਸਦ ਇਕੱਠੀ ਕੀਤੀ ਹੈ ਤੇ ਜੱਗ ਦੇ ਫਲ ਦਾ ਚਾਹਵਾਨ ਹੈ ਸ਼ਾਹੂਕਾਰ ਆਪ। ਕਾਰਖ਼ਾਨੇਦਾਰ ਨੇ ਮਜ਼ਦੂਰ ਕੋਲੋਂ ਧਰਮ ਦੇ ਨਾਮ ਉੱਤੇ ਚੰਦਾ ਇਕੱਠਾ ਕੀਤਾ ਹੈ, ਓਵਰ ਟਾਈਮ ਲੁਆਇਆ ਹੈ, ਹੋਰ ਵੀ ਹਿਸਾਬ ਵਿੱਚ ਹੇਰਾ-ਫੇਰੀ ਕਰਕੇ ਜਿੱਥੋਂ ਵੀ ਪੈਸਾ ਕੱਢਿਆ ਜਾ ਸਕਦਾ ਹੈ, ਕੱਢਿਆ ਹੈ, ਇਨਕਮ ਟੈਕਸ ਦੀ ਚੋਰੀ ਕੀਤੀ ਹੈ ਤੇ ਇਸ ਤਰ੍ਹਾਂ ਇਕੱਤਰ ਕੀਤੇ ਧਨ ਨਾਲ ਜੱਗ ਕੀਤਾ ਹੈ, ਗੁਰਦੁਆਰਾ ਜਾਂ

ਮੰਦਰ ਬਣਵਾਇਆ ਹੈ ਤੇ ਬੂਹੇ ਅੱਗੇ ਸਿਲ੍ਹ ਲੁਆਈ ਹੈ ਆਪਣੇ ਨਾਮ ਦੀ। ਇਹ ਕੁਝ ਮੈਂ ਕੀਤਾ ਹੈ। ਕੀ ਇਹ ਹਉਮੈ ਨਹੀਂ?

ਹੁਣ ਸਵਾਲ ਹੈ ਕਿ ਇਹ ਹਉਮੈ ਦੂਰ ਕਿਵੇਂ ਹੋਵੇ ? ਮਹਾਂਪੁਰਸ਼ਾਂ ਨੇ ਦੱਸਿਆ, ਭਜਨ ਬੰਦਗੀ ਕਰਨ ਨਾਲ।

"ਨਾਮੇ ਰਾਤੇ ਹਉਮੈ ਜਾਇ॥"

ਪਰ ਨਾਮ ਵਿੱਚ ਰੱਤੇ ਜਾਣਾ ਹੀ ਔਖਾ ਹੈ। ਅਸਲ ਵਿੱਚ ਅਸੀਂ ਬਹੁਤੇ ਕਰਮ ਲੋਕਾਂ ਨੂੰ ਵਿਖਾਉਣ ਵਾਸਤੇ ਕਰਦੇ ਹਾਂ, ਚੰਗਾ ਬਣਨ ਵਾਸਤੇ ਨਹੀਂ। ਸਾਡਾ ਨਿਸ਼ਾਨਾ ਏਹਾ ਹੀ ਹੁੰਦਾ ਹੈ ਕਿ ਲੋਕਾਂ ਵਿੱਚ ਸਾਡਾ ਜੱਸ ਹੋਵੇ। ਸਾਡੇ ਹਰ ਨੇਕ ਕੰਮ ਪਿੱਛੇ ਸਾਡੀ ਇਹ ਖ਼ਾਹਿਸ਼ ਲੁਕੀ ਹੁੰਦੀ ਹੈ। ਦੂਸਰੇ ਦਾ ਸਤਿਕਾਰ ਹੁੰਦਾ ਵੇਖ ਕੇ, ਅਸੀਂ ਵੀ ਉਸ ਰਾਹੇ ਤੁਰ ਪੈਂਦੇ ਹਾਂ, ਪਰ ਨਿਸ਼ਾਨਾ ਕੇਵਲ ਚੰਗਾ ਅਖਵਾਉਣ ਦਾ ਹੀ ਹੁੰਦਾ ਹੈ।

"ਅੰਮ੍ਰਿਤ ਵੇਲੇ ਉੱਠ ਕੇ ਮੰਦਰ ਜਾਂ ਗੁਰਦੁਆਰੇ ਜਾਣ ਲੱਗ ਪਿਆ। ਸਹਿਜ-ਸਹਿਜ ਲੋਕਾਂ ਦੀਆਂ ਨਜ਼ਰਾਂ ਦਾ ਕੇਂਦਰ ਬਣ ਗਿਆ। ਜੀ! ਬੜਾ ਧਰਮੀ ਹੈ, ਅੰਮ੍ਰਿਤ ਵੇਲੇ ਉੱਠ ਕੇ ਮੰਦਰ ਆਉਂਦਾ ਹੈ, ਫ਼ਰਸ਼ ਧੋਂਦਾ ਹੈ, ਜੋੜੇ ਵੀ ਝਾੜਦਾ ਹੈ, ਫਿਰ ਰਸਨਾ ਉੱਤੇ ਹਰ ਵੇਲੇ ਰਾਮ-ਰਾਮ, ਵਾਹਿਗੁਰੂ-ਵਾਹਿਗੁਰੂ ਹੈ। ਬੜਾ ਭਗਤ ਹੈ।"

ਪਰ ਇਹ ਸਭ ਲੋਕ ਦਿਖਾਵੇ ਵਾਸਤੇ ਹੈ। ਗੁਰਦੇਵ ਫ਼ਰਮਾਉਂਦੇ ਹਨ :

"ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ॥
ਗੁਰ ਪਰਸਾਦੀ ਰਾਮੁ ਮਨਿ ਵਸੈ, ਤਾਂ ਫਲੁ ਪਾਵੈ ਕੋਇ॥"

ਪਰ ਨਿਸ਼ਾਨਾਂ ਤਾਂ ਹੈ, ਲੋਕਾਂ ਨੂੰ ਵਿਖਾਉਣਾ, ਲੋਕਾਂ ਦੀ ਵਾਹ-ਵਾਹ ਹਾਸਲ ਕਰਨੀ, ਫਿਰ ਉਹ ਮਨ ਵਿੱਚ ਕਿਵੇਂ ਵੱਸੇ ?

ਜੋ ਮਨੋਰਥ ਸੀ, ਉਹ ਹਾਸਲ ਹੋ ਗਿਆ। ਵੇਖਣ ਵਾਲੇ ਚੰਗਾ ਆਖਣ ਲੱਗ ਪਏ। ਫਿਰ ਇਕ ਕਦਮ ਹੋਰ ਅਗੇਰੇ ਪੁੱਟ ਲਿਆ। ਸੰਸਾਰੀਆਂ ਵਾਲੇ ਕੱਪੜੇ ਤਿਆਗ ਕੇ ਇਕ ਖ਼ਾਸ ਕਿਸਮ ਦਾ ਲਿਬਾਸ ਪਾ ਲਿਆ। ਉਪਰਲਾ ਲੇਬਲ ਬਦਲ ਗਿਆ। ਬਾਹਰੋਂ 'ਸਾਧ' ਬਣ ਗਿਆ, ਪਰ ਅੰਦਰੋਂ ਬਦਲਣ ਦਾ ਯਤਨ ਨਹੀਂ ਕੀਤਾ। ਨਿਸ਼ਾਨਾ ਹੀ ਬਾਹਰ-ਮੁੱਖੀ ਸੀ। ਬਾਹਰੋਂ ਵੇਖਣ ਵਾਲੇ ਕੁਝ ਹੋਰ ਸਤਿਕਾਰ ਕਰਨ ਲੱਗ ਪਏ।

"ਨਹੀਂ! ਅਜੇ ਮੰਜ਼ਿਲ ਦੂਰ ਹੈ। ਲੋਕਾਂ ਨੂੰ ਇਹ ਵੀ ਪਤਾ ਲੱਗਣਾ ਚਾਹੀਦਾ ਹੈ ਕਿ ਇਹ ਮਹਾਂਪੁਰਖ ਸਾਰੀ-ਸਾਰੀ ਰਾਤ ਬੰਦਗੀ ਕਰਦਾ ਹੈ।"

ਫਿਰ ਕੀ ਸੀ ? ਲਿਬਾਸ ਵਾਂਗ ਕਾਰਜ-ਕਰਮ ਦਾ ਸਮਾਂ ਵੀ ਬਦਲ ਲਿਆ। ਸਰੀਰ ਵਾਸਤੇ ਆਰਾਮ ਦੀ, ਨੀਂਦ ਦੀ ਲੋੜ ਹੈ। ਦਿਨੇ ਜ਼ਰਾ ਵਧੇਰੇ ਸੌਂ ਲਿਆ ਤੇ ਰਾਤ ਸਾਰੀ ਉੱਚੀ-ਉੱਚੀ ਰੱਬ ਦਾ ਨਾਮ ਜਪਿਆ। ਹਾਂ, ਪੂਰੀ ਸੁਰ ਵਿੱਚ, ਉੱਚੀ-ਉੱਚੀ। ਰੱਬ ਤਾਂ ਹਿਰਦੇ ਵਿੱਚ ਯਾਦ ਕੀਤਿਆਂ ਵੀ ਸੁਣ ਲੈਂਦਾ ਹੈ, ਲੋਕ ਤਾਂ ਕੰਨੀ 'ਵਾਜ਼ ਪਈ ਤੋਂ ਹੀ ਜਾਨਣਗੇ।

ਹੁਣ ਗੱਲ ਬਣੀ ਹੈ। ਜਿਸ ਰਾਹੇ ਲੰਘਦਾ ਹੈ, ਸ਼ਰਧਾਲੂ 'ਸੰਤ ਜੀ' 'ਮਹਾਤਮਾ ਜੀ', 'ਪੀਰ ਜੀ' ਕਹਿ ਕੇ ਨਮਸਕਾਰ ਕਰਦੇ ਹਨ। ਹੁਣ ਮੰਜ਼ਿਲ ਮਿਲ ਗਈ।

ਕਸੂਰ ਦੇ ਰਹਿਣ ਵਾਲੇ ਸੂਫ਼ੀ ਫ਼ਕੀਰ ਸਾਈਂ ਬੁੱਲ੍ਹੇ ਸ਼ਾਹ ਬੜੀ ਤਿੱਖੀ ਟਕੋਰ ਕਰਦੇ ਹਨ, ਏਹੋ ਜੇਹੇ 'ਪਹੁੰਚੇ ਹੋਏ' ਪੀਰਾਂ ਉੱਤੇ। ਉਹਨਾਂ ਦੇ ਸ਼ਬਦਾਂ ਵਿੱਚ ਸੁਣੋ :

"ਬੁੱਲ੍ਹਿਆ! ਰਾਤੀਂ ਜਾਗੇਂ, ਤੇ ਪੀਰ ਸਦਾਵੇਂ?
ਰਾਤੀਂ ਜਾਗਣ ਕੁੱਤੇ।"

ਜੇ ਰਾਤ ਭਰ ਜਾਗਣਾ ਹੀ ਪੀਰੀ ਦੀ ਸਨਦ ਹੈ, ਤਾਂ ਕੁੱਤੇ ਵੀ ਸਾਰੀ ਰਾਤ ਜਾਗਦੇ ਹਨ, ਪਰ ਉਹਨਾਂ ਦੀ ਨਿਰਮਾਣਤਾ ਵੇਖੋ।

"ਸਾਰੀ ਰਾਤ ਉਹ ਪਹਿਰਾ ਦੇਂਦੇ,
ਦਿਨੇ ਰੂੜੀ 'ਤੇ ਸੁੱਤੇ।"

ਉਹਨਾਂ ਵਿੱਚ ਇਕ ਸਿਫ਼ਤ ਹੋਰ ਵੀ ਹੈ :

"ਸਾਂਈ ਦਾ ਦਰ ਮੂਲ ਨਾ ਛੱਡਣ,
ਭਾਵੇਂ ਵੱਜਣ ਜੁੱਤੇ।"

ਪਰ ਅਸੀਂ ਤਾਂ 'ਸਾਈ" ਨਾਲ ਰੁੱਸ ਪੈਂਦੇ ਹਾਂ। ਜ਼ਰਾ ਕੁ ਸਾਡੇ ਆਦਰ-ਮਾਣ ਵਿੱਚ ਫ਼ਰਕ ਆ ਜਾਏ, ਤਾਂ 'ਸਾਈ" ਦਾ ਦਰ ਛਡ ਜਾਂਦੇ ਹਾਂ, ਉਸ ਨਾਲੋਂ ਤੋੜਨ ਵਾਸਤੇ ਤਿਆਰ ਹੋ ਜਾਂਦੇ ਹਾਂ। 'ਸਾਈ" ਦੇ ਕੁੱਤੇ, ਵਰਗੀ ਵਫ਼ਾਦਾਰੀ ਸਾਡੇ ਵਿੱਚ ਕਿੱਥੇ ? ਹੁਣ ਤੁਸੀਂ ਬੁੱਲ੍ਹੇ ਸ਼ਾਹ ਦੀ ਆਰੰਭ ਤੋਂ ਸੁਣੋ :

"ਬੁੱਲ੍ਹਿਆ! ਰਾਤੀਂ ਜਾਗੇਂ ਤੇ ਪੀਰ ਸਦਾਵੇਂ?
ਰਾਤੀਂ ਜਾਗਣ ਕੁੱਤੇ।
ਸਾਰੀ ਰਾਤ ਉਹ ਪਹਿਰਾ ਦੇਂਦੇ,
ਦਿਨੇ ਰੂੜੀ 'ਤੇ ਸੁੱਤੇ।
ਸਾਂਈਂ ਦਾ ਦਰ ਮੂਲ ਨਾ ਛੱਡਣ,
ਭਾਵੇਂ ਵੱਜਣ ਜੁੱਤੇ।
ਉਠ, ਬੁੱਲ੍ਹਿਆ! ਉਠ, ਪੀਰ ਮਨਾ ਲੈ,
ਨਹੀਂ ਤਾਂ ਬਾਜ਼ੀ ਲੈ ਗਏ ਕੁੱਤੇ।"

ਪਰ ਸਾਡਾ ਤਾਂ 'ਪੀਰ ਨੂੰ ਮਨਾਉਣ ਦਾ' ਨਿਸ਼ਾਨਾ ਹੀ ਨਹੀਂ। ਰਸਤਾ ਹੀ ਗ਼ਲਤ ਹੈ, ਤਾਂ ਮੰਜ਼ਿਲ 'ਤੇ ਕਿਵੇਂ ਪਹੁੰਚਾਂਗੇ। ਹਉਮੈ ਦੇ ਭਾਰ ਬੰਨ੍ਹ ਕੇ ਨਿਰਮਾਣਤਾ ਦੇ ਦਰਬਾਰ ਨਹੀਂ ਪਹੁੰਚਿਆ ਜਾ ਸਕਦਾ।

ਪਰ ਹਉਮੈ ਰੋਗ ਤੋਂ ਬਚਣ ਦਾ ਦਾਰੂ ਵੀ ਏਹੋ ਹੈ, ਬੰਦਗੀ।

"ਸੋਧਤ ਸੋਧਤ ਸੋਧਿ ਬੀਚਾਰਾ॥
ਬਿਨੁ ਹਰਿ ਭਜਨ ਨਹੀਂ ਛੁਟਕਾਰਾ॥"

ਇਕ ਥਾਂ ਗੁਰਦੇਵ ਹੋਰ ਫ਼ੁਰਮਾਉਂਦੇ ਹਨ :

"ਬਿਨੁ ਹਰਿ ਭਜਨ ਨਾਹੀ ਨਿਸਤਾਰਾ,
ਸੂਖੁ ਨ ਕਿਨਹੂ ਲਹਿਆ॥"

ਸੁਖ, ਸ਼ਾਂਤੀ, ਕਲਿਆਣ, ਹੈ ਸਭ ਏਸੇ ਸਾਧਨ ਦੁਆਰਾ, ਪਰ ਇਹ ਮਾਰਗ ਕਠਿਨ ਬਹੁਤ ਹੈ।

ਦਾਰੂ ਮਿਲ ਗਿਆ, ਖਾਣਾ ਵੀ ਸ਼ੁਰੂ ਕਰ ਦਿੱਤਾ, ਪਰ ਵੈਦ ਦੇ ਕਹੇ ਅਨੁਸਾਰ ਪੱਥ ਅਪੱਥ ਦਾ ਧਿਆਨ ਨਹੀਂ ਰੱਖਿਆ ਤਾਂ ਰੋਗ ਦੇ ਮਿਟਣ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ?

ਭਾਈ ਗੁਰਦਾਸ ਜੀ ਲਿਖਦੇ ਹਨ :

ਪੂਛਤ ਹੈ ਵੈਦ, ਖਾਤ ਔਖਧਿ ਨਾ ਸੰਜਮ ਸੇ
ਕੈਸੇ ਮਿਟੇ ਰੋਗ, ਸੁਖ ਸਹਿਜ ਸਮਾਈਐ।"

ਜਿਵੇਂ ਸਰੀਰਕ ਰੋਗ ਵਾਸਤੇ ਦਵਾਈ ਦੇ ਨਾਲ ਪਰਹੇਜ਼ ਜ਼ਰੂਰੀ ਹੈ, ਓਵੇਂ ਆਤਮਕ ਰੋਗ ਵਾਸਤੇ ਵੀ ਸੰਜਮ ਲਾਜ਼ਮੀ ਹੈ। ਹਜ਼ੂਰ ਫ਼ੁਰਮਾਉਂਦੇ ਹਨ :

"ਮਾਨ, ਮੋਹ, ਮੇਰ, ਤੇਰ ਬਿਬਰਜਤ,
ਇਹ ਮਾਰਗ ਖੰਡੇਧਾਰ॥"

ਇਸ ਖੰਡੇਧਾਰ ਮਾਰਗ ਉੱਤੇ ਚੱਲਣ ਵਿੱਚ ਬਹੁਤ ਔਕੜਾਂ ਹਨ। ਸਭ ਤੋਂ ਵੱਡੀ ਔਕੜ ਹੈ, ਓਹਾ ਹਉਮੈ ਰੋਗ।

ਹਉਮੈ ਤੋਂ ਛੁਟਕਾਰਾ ਪਾਉਣ ਵਾਸਤੇ ਬੰਦਗੀ ਦਾ ਰਸਤਾ ਫੜਿਆ ਸੀ, ਪਰ ਅਣਜਾਣ ਰਾਹੀ ਨੂੰ ਬੰਦਗੀ ਦੀ ਹੀ ਹਉਮੈ ਹੋ ਗਈ।

"ਜਲ ਮਹਿ ਅਗਨਿ ਉਠੀ ਅਧਕਾਇ॥"

ਰੋਗ ਦਾ ਦਾਰੂ ਭਾਲਦਿਆਂ-ਭਾਲਦਿਆਂ ਦਾਰੂ ਹੀ ਰੋਗ ਬਣ ਗਿਆ।

ਬਾਬਾ ਫ਼ਰੀਦ ਦੀ ਸਾਖੀ ਬੜੀ ਪ੍ਰਸਿੱਧ ਹੈ। ਵੱਸੋਂ ਛੱਡ ਕੇ ਜੰਗਲਾਂ ਵਿੱਚ ਰੱਬ ਨੂੰ ਭਾਲਦਾ ਫਿਰਦਾ ਹੈ, ਉਨੀਂਦਰੇ ਝਾਗ ਰਿਹਾ ਹੈ। ਉਹਦਾ ਵਿਚਾਰ ਹੈ ਕਿ :

"ਫ਼ਰੀਦਾ, ਰਾਤਿ ਕਥੂਰੀ ਵੰਡੀਐ,
ਸੁਤਿਆ ਮਿਲੈ ਨ ਭਾਉ॥
ਜਿਨ੍ਹਾ ਨੈਣ ਨੀਂਦ੍ਰਾਵਲੇ
ਤਿੰਨਾ ਮਿਲਣੁ ਕੁਆਉ॥"

ਪ੍ਰਭੂ ਦੇ ਨਾਮ ਦੀ ਕਸਤੂਰੀ ਰਾਤ ਨੂੰ ਵੰਡੀ ਜਾਂਦੀ ਹੈ। ਸੁੱਤਿਆਂ ਨੂੰ ਉਹਦਾ ਹਿੱਸਾ ਨਹੀਂ ਮਿਲਦਾ। ਸੌ ਰਾਤਾਂ ਪ੍ਰਤੀ ਰਾਤਾਂ ਜਾਗ ਕੇ ਗੁਜ਼ਾਰ ਦੇਂਦਾ ਹੈ।

ਫ਼ਰੀਦ ਮਾਹੀ ਦੇ ਦੀਦਾਰ ਦੀ ਉਡੀਕ ਵਿੱਚ ਆਸਮਾਨ ਵੱਲ ਨੀਝ ਲਾਈ ਬੈਠਾ ਹੈ, ਹੱਥ ਵਿੱਚ ਤਸਬੀ ਤੇ ਜ਼ਬਾਨ ਉੱਤੇ ਵਿਰਦ ਅੱਲਾਹ ਦਾ। ਅੰਮ੍ਰਿਤ ਵੇਲਾ ਹੋ ਆਇਆ, ਪੌਹ ਫੁੱਟੀ, ਚਿੜੀ ਚਹੂਕੀ। ਪੰਛੀਆਂ ਨੇ ਦਿਨ ਦੇ ਆਗਮਨ ਦੀ ਖ਼ੁਸ਼ੀ ਵਿੱਚ ਗੀਤ ਛੋਹੇ। ਫ਼ਰੀਦ ਨੂੰ ਚੰਗੇ ਨਾ ਲੱਗੇ। ਸੁੱਤੇ ਹੀ ਮੂੰਹੋਂ ਨਿਕਲ ਗਿਆ, "ਮਰ ਜਾਉ ਚਿੜੀਓ, ਕੇਹਾ ਰੌਲਾ ਪਾਇਆ ਜੇ।"

ਚਿੜੀਆਂ ਮਰ ਗਈਆਂ। ਫ਼ਰੀਦ ਉਦਾਸ ਹੋ ਗਿਆ। ਸਾਈਂ ਦੀ ਖ਼ੁਸ਼ੀ ਪ੍ਰਾਪਤ

ਕਰਨ ਦੀ ਥਾਂ ਪਾਪ ਸਿਰ ਚੜ੍ਹਾ ਲਿਆ। ਹੁਣ ਕੀ ਬਣੇ ? ਇਹ ਤਾਂ ਉਲਟੀ ਗੱਲ ਵਿਗੜ ਗਈ। ਅੱਲਾਹ ਅੱਗੇ ਦੁਆ ਕੀਤੀ। "ਚਿੜੀਓ! ਉੱਡ ਜਾਓ।"

ਖ਼ੁਦਾ ਦੀ ਮਿਹਰ। ਚਿੜੀਆਂ ਉੱਡ ਗਈਆਂ। ਫ਼ਰੀਦ ਦੇ ਮਨ ਵਿੱਚ ਹਉਮੈ ਜਾਗ ਉੱਠੀ। "ਫ਼ਰੀਦਾ! ਹੁਣ ਤੂੰ ਵਲੀ ਹੋ ਗਿਆ ਹੈਂ। ਤੇਰੇ ਹੁਕਮ ਨਾਲ ਚਿੜੀਆਂ ਮਰ ਜਾਂਦੀਆਂ ਹਨ। ਤੇਰੇ ਹੁਕਮ ਨਾਲ ਮਰੀਆਂ ਹੋਈਆਂ ਜਿਉਂ ਪੈਂਦੀਆਂ ਹਨ। ਹੁਣ ਤੂੰ ਕੁਝ ਬਣ ਗਿਆ ਹੈਂ।"

ਹਉਮੈ, ਹਉਮੈ ਰੋਗ। ਬੰਦਗੀ ਦੀ ਹਉਮੈ।

"ਬੰਦੇ ਨੂੰ ਹੋ ਹੈ ਜਾਂਦਾ, ਹੰਕਾਰ ਬੰਦਗੀ ਦਾ।
ਵਰਤੇ ਵਲੀ ਕੰਧਾਰੀ ਹਥਿਆਰ ਬੰਦਗੀ ਦਾ।"

ਜੋ ਆਪਣੇ ਭਜਨ ਦੇ ਬਲ 'ਵਰ' ਦਾ ਲਾਰਾ ਤੇ 'ਸਰਾਪ' ਦਾ ਭੈਅ ਦਿਖਾ ਕੇ ਪੂਜਾ ਕਰਾਉਂਦਾ ਹੈ, ਉਹ ਬੰਦਗੀ ਨੂੰ ਹਥਿਆਰ ਬਣਾ ਕੇ ਨਹੀਂ ਵਰਤਦਾ, ਤਾਂ ਹੋਰ ਕੀ ਕਰਦਾ ਹੈ ?

ਫ਼ਰੀਦ ਦੇ ਅੰਦਰ ਅਚਨਚੇਤ ਹਉਮੈ ਉਪਜੀ ਸੀ, ਰੋਗ ਤਾਜ਼ਾ ਸੀ। ਇਕ ਟੋਟਕੇ ਨਾਲ ਹੀ ਦੂਰ ਹੋ ਗਿਆ। ਪਤੀ-ਬ੍ਰਤਾ ਰੰਗ-ਰੱਤੜੀ ਦੇ ਇਕੋ ਬੋਲ, ਇਕੋ ਮੰਤਰ ਨਾਲ ਦੂਰ ਹੋ ਗਿਆ। ਪਰ ਵਲੀ ਕੰਧਾਰੀ ਪੁਰਾਣਾ ਰੋਗੀ ਹੈ। ਪੁਰਾਣੇ ਰੋਗ ਦਾ ਇਲਾਜ ਕੋਈ ਮਹਾਨ ਵੈਦ ਹੀ ਕਰ ਸਕਦਾ ਹੈ।

ਸਦਾ ਰੋਗੀ ਵੈਦ ਕੋਲ ਤੁਰ ਕੇ ਜਾਇਆ ਕਰਦਾ ਹੈ, ਪਰ ਨਿਰੰਕਾਰ ਨੇ ਇਹ ਅਨੋਖਾ ਵੈਦ ਭੇਜਿਆ ਹੈ ਜੋ ਆਪ ਤੁਰ ਕੇ ਰੋਗੀਆਂ ਕੋਲ ਜਾਂਦਾ ਹੈ। ਕਿਉਂਕਿ ਈਸ਼ਵਰ ਨੇ ਉਸ ਨੂੰ ਭੇਜਿਆ ਹੀ ਇਹ ਜ਼ਿੰਮੇਂਵਾਰੀ ਸੌਂਪ ਕੇ ਸੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

"ਕਲਿ ਤਾਰਣ ਗੁਰ ਨਾਨਕ ਆਯਾ।"

ਕਲਿਯੁਗ ਦੇ ਰੋਗੀ ਜੀਵਾਂ ਨੂੰ ਤਾਰਨ ਵਾਸਤੇ ਹੀ ਗੁਰੂ ਮਹਾਰਾਜ ਸੰਸਾਰ ਵਿੱਚ ਆਏ ਸਨ। ਜਿੱਥੇ ਕਿਸੇ ਰੋਗੀ ਦੀ ਦੱਸ ਪਈ, ਹਜ਼ੂਰ ਆਪ ਜਾ ਪਹੁੰਚੇ। ਦੱਸ ਪਈ, ਮਲਿਕ ਭਾਗੋ ਹਉਮੈ ਦਾ ਰੋਗੀ ਹੈ। ਹਜ਼ੂਰ ਓਥੇ ਜਾ ਪੁੱਜੇ। ਸੱਜਣ ਠੱਗ ਦਾ ਪਤਾ ਲੱਗਾ, ਤਾਂ ਓਥੇ ਅਪੜ ਪਏ। ਵਲੀ ਕੰਧਾਰੀ ਦੇ ਰੋਗ ਦੀ ਚਰਚਾ ਸੁਣੀ, ਤਾਂ ਮਹਾਰਾਜ ਬਹੁੜ ਪਏ।

"ਮਰਦਾਨਿਆਂ! ਪਾਂਧੀ ਸੀ ਰੱਬ ਦੇ ਰਾਹ ਦਾ, ਪਰ ਔਝੜ ਪੈ ਗਿਆ ਹੈ। ਚੱਲ, ਉਸ ਨੂੰ ਰਸਤਾ ਦੱਸੀਏ।"

"ਮਹਾਰਾਜ! ਰੱਬ ਦੇ ਰਾਹ ਦਾ ਪਾਂਧੀ? ਤੇ ਔਝੜ ਪੈ ਗਿਆ? ਗੱਲ ਮੇਰੀ ਸਮਝ ਵਿੱਚ ਨਹੀਂ ਆਈ।"

"ਹਾਂ, ਮਰਦਾਨਿਆਂ! ਘਰੋਂ ਤੁਰਿਆ ਸੀ ਰੱਬ ਦੀ ਭਾਲ ਵਿੱਚ ਪਰ ਰਾਹ ਵਿੱਚ

ਲੁੱਟਿਆ ਗਿਆ ਹੈ। ਜੀਵਨ ਦਾ ਕਿਹੜਾ ਰਾਹ ਹੈ, ਜਿਸ ਉੱਤੇ ਲੁਟੇਰੇ ਨਹੀਂ ਬੈਠੇ। ਰਾਹੀ ਅਵੇਸਲਾ ਹੋ ਜਾਏ, ਤਾਂ ਉਹਨੇ ਲੁੱਟੇ ਹੀ ਜਾਣਾ ਹੈ।"

"ਪਰ ਮਹਾਰਾਜ! ਵਲੀ ਕੰਧਾਰੀ ਤਾਂ ਬੜਾ ਬੰਦਗੀ ਵਾਲਾ ਸੁਣੀਂਦਾ ਹੈ। ਸਾਰਾ ਜੀਵਨ ਉਹਨੇ ਅੱਲਾਹ ਦੀ ਇਬਾਦਤ ਵਿੱਚ ਗੁਜ਼ਾਰਿਆ ਹੈ। ਸੈਂਕੜੇ ਨਹੀਂ, ਹਜ਼ਾਰਾਂ ਉਹਦੇ ਮੁਰੀਦ ਹਨ। ਉਹ ਦੁੱਧ ਮੰਗਣ ਵਾਲੇ ਨੂੰ ਦੁੱਧ ਦੇਂਦਾ ਹੈ, ਪੁੱਤ ਦੇ ਤਲਬਗਾਰ ਨੂੰ ਪੁੱਤ ਦੇਂਦਾ ਹੈ। ਉਹਦੀ ਦਰਗਾਹ ਤੋਂ ਕਹਿੰਦੇ ਨੇ ਕਦੇ ਕੋਈ ਖ਼ਾਲੀ ਨਹੀਂ ਮੁੜਿਆ। ਫਿਰ ਉਹ ਅਜਿਹਾ ਕਰਨੀ ਵਾਲਾ ਹੈ ਕਿ ਜਿਧਰ ਕਲਮ ਵਗ ਗਈ, ਕੋਈ ਮੋੜ ਨਹੀਂ ਸਕਦਾ। ਉਹਦਾ ਸਰਾਪ ਕਦੇ ਖ਼ਾਲੀ ਨਹੀਂ ਗਿਆ। ਲੋਕ ਉਹਦੇ ਕ੍ਰੋਧ ਤੋਂ ਥਰ-ਥਰ ਕੰਬਦੇ ਹਨ। ਬੜਾ ਪਹੁੰਚਿਆ ਹੋਇਆ ਫ਼ਕੀਰ ਹੈ।"

"ਭਾਈ ਮਰਦਾਨਿਆਂ! ਏਥੇ ਹੀ ਤਾਂ ਰੋਗ ਦੀ ਜੜ੍ਹ ਹੈ। ਭਗਤ ਕਬੀਰ ਜੀ ਕਹਿੰਦੇ ਹਨ :

"ਮਾਨ ਮੁਨੀ ਮੁਨਿਵਰ ਗਲੇ,
ਮਾਨੁ ਸਭੈ ਕਉ ਖਾਇ॥"

"ਮਾਨ, ਅਭਿਮਾਨ ਵੱਡੇ-ਵੱਡੇ ਮੁਨੀਆਂ, ਮੁਨਿਵਰ, ਮੁਨੀਆਂ ਦੇ ਵੀ ਸਿਰਮੌਰ ਮੁਨੀਆਂ ਨੂੰ ਲੁੱਟ ਲਿਆ ਕਰਦਾ ਹੈ। ਵਲੀ ਕੰਧਾਰੀ ਵੀ ਹੰਕਾਰ ਦੇ ਢਹੇ ਚੜ੍ਹ ਗਿਆ ਹੈ। ਉਸ ਨੂੰ ਆਪਣੀ ਬੰਦਗੀ ਦੀ ਹਉਮੈ ਹੋ ਗਈ ਹੈ। ਇਸ ਹਉਮੈ ਦੇ ਬਲ ਉਹ ਸਾਰੇ ਲੋਕਾਂ ਉੱਤੇ ਹੁਕਮ ਚਲਾਉਂਦਾ ਹੈ। ਮਰਦਾਨਿਆਂ! ਬੜੀ ਅਨੋਖੀ ਉਲਝਣ ਹੈ। ਰੱਬ ਦੀ ਬੰਦਗੀ ਤਾਂ ਆਦਮੀ ਨੂੰ ਸੁਹਿਰਦ ਬਣਾਉਂਦੀ ਹੈ, ਮਿੱਠਾ ਬੋਲਣਾ ਸਿਖਾਉਂਦੀ ਹੈ, ਸਭ ਨੂੰ ਪਿਆਰ ਕਰਨ ਵਾਲਾ ਤੇ ਨਿਰਮਾਣ ਬਣਾਉਂਦੀ ਹੈ, ਪਰ ਵੇਖਦੇ ਇਹ ਹਾਂ ਕਿ ਭਜਨ ਬੰਦਗੀ ਦਾ ਵਿਖਾਵਾ ਕਰਨ ਵਾਲੇ, ਰੱਬ ਦੇ ਨੇੜ ਦੀ ਡੀਂਗ ਮਾਰਨ ਵਾਲੇ, ਆਮ ਲੋਕਾਂ ਨਾਲੋਂ ਵਧੇਰੇ ਕ੍ਰੋਧੀ, ਸੜੀਅਲ ਤੇ ਕੌੜਾ ਬੋਲਣ ਵਾਲੇ ਹੁੰਦੇ ਹਨ। ਇਹ ਕਿਉਂ? ਬੱਸ, ਹਉਮੈ ਰੋਗ। ਆਪਾਂ ਨਿਰੰਕਾਰ ਦੇ ਭੇਜੇ ਆਏ ਹਾਂ। ਸੋ ਆਪਾਂ ਨੂੰ ਵਲੀ ਕੰਧਾਰੀ ਦੇ ਰੋਗ ਦਾ ਵੀ ਇਲਾਜ ਕਰਨਾ ਪਵੇਗਾ।"

"ਹਾਜ਼ਰ ਹਾਂ, ਮੇਰੇ ਪ੍ਰਭੂ!" ਮਰਦਾਨੇ ਨੇ ਸਿਰ ਝੁਕਾਅ ਦਿੱਤਾ।

"ਵਾਹਵਾ, ਰੱਬ ਵਾਲਿਆ! ਭਰੇ ਹੋਏ ਫੋੜੇ ਨੂੰ ਨਸ਼ਤਰ ਲੱਗੇਗੀ, ਤਾਂ ਉਸ ਵਿੱਚੋਂ ਲਹੂ-ਪਾਕ ਦੀਆਂ ਛਿੱਟਾਂ ਵੀ ਪੈਣਗੀਆਂ, ਰੋਗੀ ਦੇ ਮੂੰਹੋਂ ਕੌੜੇ-ਮੰਦੇ ਸ਼ਬਦ ਵੀ ਸੁਣਨੇ ਪੈਣਗੇ। ਪਹਿਲਾਂ ਆਪਾਂ ਆਪਣੇ-ਆਪ ਨੂੰ ਵੀ ਜ਼ਰਾ ਤਿਆਰ ਕਰ ਲਈਏ। ਰਬਾਬ ਵਜਾ, ਬਾਣੀ ਆਈ ਹੈ। ਆਪਾਂ ਉਸ ਨਾਲ ਜੁੜੀਏ। ਮੇਰਾ ਤਾਂ ਜੀਵਨ ਹੀ ਉਸ ਦੀ ਸਿਫ਼ਤ ਸਲਾਹ ਵਿੱਚ ਹੈ।

"ਆਖਾ ਜੀਵਾ, ਵਿਸਰੈ ਮਰਿ ਜਾਉ॥"

"ਕਰ ਹਿੰਮਤ, ਕੀਰਤਨ ਰਾਹੀਂ ਸਿਰਜਣਹਾਰ ਨਾਲ ਜੁੜੀਏ॥"

ਮਰਦਾਨਾ ਸੋਚੀਂ ਪੈ ਗਿਆ। "ਲੰਮੇ ਸਫ਼ਰ ਦੇ ਥਕੇਵੇਂ ਦਾ ਭੰਨਿਆ ਪਿਆ ਹਾਂ। ਭੁੱਖ ਨੇ ਮਾਰ ਲਿਆ ਹੈ, ਤੇਹ ਨਾਲ ਪ੍ਰਾਣ ਖ਼ੁਸ਼ਕ ਹੋ ਗਏ ਹਨ। ਅੰਨ ਬਿਨਾਂ ਤਾਂ ਕੁਝ

ਸਮਾਂ ਕੱਟ ਲਵਾਂਗਾ, ਪਰ ਪਾਣੀ ਖੁਣੋਂ ਜਿਊਣਾ ਮੁਸ਼ਕਲ ਹੈ। ਤੇ ਮਹਾਰਾਜ ਦੀ ਸੁਰਤ ਕੀਰਤਨ ਵਿੱਚ ਜੁੜ ਗਈ, ਤਾਂ ਭਾਵੇਂ ਅੱਠ ਪਹਿਰ ਏਸੇ ਰੰਗ ਵਿੱਚ ਹੀ ਬੀਤ ਜਾਣ। ਹਜ਼ੂਰ ਤਾਂ ਸਮਰੱਥ ਹਨ, ਪਰ ਮੈਂ ਤਾਂ ਸਾਧਾਰਣ ਜੀਵ ਹਾਂ। ਮੈਂ ਕਿਵੇਂ ਕੱਟ ਸਕਾਂਗਾ? ਨਹੀਂ। ਮੁਸ਼ਕਲ। ਸਿਆਣਿਆਂ ਕਿਹਾ ਹੈ, ਪਹਿਲਾਂ ਪੇਟ ਪੂਜਾ, ਫਿਰ ਕੰਮ ਦੂਜਾ।"

"ਮਰਦਾਨਿਆਂ! ਕਿਨ੍ਹਾਂ ਸੋਚਾਂ ਵਿੱਚ ਪਿਆ ਏਂ? ਵਜਾ ਰਬਾਬ, ਰੱਬ ਨਾਲ ਜੁੜੀਏ।"

ਮਰਦਾਨਾ ਮਨ ਦੀ ਵੇਦਨ ਨੂੰ ਛੁਪਾ ਨਾ ਸਕਿਆ। ਉਹਨੇ ਦੋਵੇਂ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਾਰੀ ਦੁਨੀਆਂ ਛੱਡ ਕੇ ਹਜ਼ੂਰ ਦਾ ਲੜ ਫੜਿਆ ਹੈ। ਦੁਨੀਆਂ ਵੀ ਤੁਹਾਡੇ ਹਵਾਲੇ, ਦੀਨ ਵੀ। ਮੈਂ ਤਾਂ ਗੁਰਦੇਵ ਦਾ ਸੇਵਕ ਹਾਂ। ਦੁੱਖ ਵਿੱਚ ਰੱਖੋ, ਸੁੱਖ ਵਿੱਚ ਰੱਖੋ, ਰੱਜ ਬਖ਼ਸ਼ੋ, ਭੁੱਖ ਪੱਲੇ ਪਵੇ, ਹਰ ਰੰਗ ਵਿੱਚ ਰਾਜ਼ੀ-ਬਰ-ਰਜ਼ਾ ਹਾਂ। ਪਰ....?"

ਗੱਲ ਬੜੀ ਚੰਗੀ ਹੁੰਦੀ ਹੈ, ਉਹਦੇ ਸ਼ਬਦ ਬੜੇ ਮਿੱਠੇ ਹੁੰਦੇ ਹਨ, ਸਭ ਕੁਝ ਕੰਨਾਂ ਨੂੰ ਭਾਉਂਦਾ ਹੈ, ਪਰ ਜੇ ਵਾਕ ਦੇ ਅਖ਼ੀਰ ਉੱਤੇ 'ਪਰ', 'ਪ੍ਰੰਤੂ', 'ਲੇਕਿਨ', 'ਮਗਰ' ਆਦਿ ਕੋਈ ਸ਼ਰਤੀਆ ਸ਼ਬਦ ਆ ਜਾਵੇ, ਤਾਂ ਗੱਲ ਦੇ ਅਰਥ ਬਦਲ ਜਾਂਦੇ ਹਨ। ਮਰਦਾਨੇ ਦੀ ਗੱਲ ਦੇ ਅਖ਼ੀਰ 'ਤੇ ਵੀ 'ਪਰ' ਆ ਗਿਆ ਹੈ। ਵੇਖੀਏ, ਇਸ 'ਪਰ' ਦੇ ਕੀ ਅਰਥ ਹਨ?

ਅੱਗੋਂ ਬੋਲ ਕਿਹਾ ਮਰਦਾਨੇ, ਉਜ਼ਰ ਨਾ ਮੇਰਾ ਕਾਈ।
ਦੁਖ ਸੁਖ ਤੇਰਾ ਭਾਣਾ ਮੰਨਾਂ, ਜੋ ਦੇਵੇਂ ਸੋ ਖਾਈ।
ਪਰ ਹੁਣ ਪਾਣੀ ਬਾਝੋਂ ਮੇਰੀ ਜਾਨ ਲਬਾਂ 'ਤੇ ਆਈ।
ਭੁੱਖਿਆਂ ਅਤੇ ਤਿਹਾਇਆਂ, ਬਾਬਾ! ਨਾਮ ਨਾ ਜਪਿਆ ਜਾਈ।

ਆਪ ਹੈਰਾਨ ਹੋਵੋਗੇ ਕਿ ਮੇਰੀ ਹੀ ਜ਼ਬਾਨੀ, ਇਕ ਪਾਸੇ ਤਾਂ ਮਰਦਾਨਾ ਹਰ ਰੰਗ ਵਿੱਚ ਰਾਜ਼ੀ-ਬਰ-ਰਜ਼ਾ ਰਹਿਣ ਦਾ ਵਾਹਦਾ ਕਰਦਾ ਹੈ, ਹਰ ਹੁਕਮ ਮੰਨਣ ਦਾ ਇਕਰਾਰ ਹੈ ਤੇ ਦੂਸਰੇ ਪਾਸੇ ਸਾਫ਼ ਇਨਕਾਰ ਹੈ। ਇਸ ਦਾ ਕੀ ਅਰਥ? ਇਸ ਗੁੰਝਲ ਦਾ ਗਿਆਨ ਰੱਬ ਵਾਲਿਆਂ ਦੀ ਸੰਗਤ ਤੋਂ ਪ੍ਰਾਪਤ ਹੋਵੇਗਾ।

ਪਹਿਲਾਂ ਭਗਤ ਕਬੀਰ ਦੇ ਦਰਸ਼ਨ ਕਰੋ। ਹੋ ਚੁੱਕੇ ਮਹਾਂਪੁਰਖ ਦੇ ਦਰਸ਼ਨ ਉਸ ਦੇ ਵਿਚਾਰਾਂ ਦੁਆਰਾ ਹੀ ਹੋ ਸਕਦੇ ਹਨ। ਕਬੀਰ ਜੀ ਰੱਬ ਦੇ ਪਿਆਰੇ ਹਨ। ਵੇਖੋ, ਰੱਬ ਨਾਲ ਕਿੰਨਾ ਨੇੜ ਤੇ ਬੇ-ਤਕੱਲੁਫ਼ੀ ਹੈ। ਕਿੰਨਾ ਅਪਣੱਤ ਭਰਿਆ ਗਿਲ੍ਹਾ ਹੈ। ਕਹਿੰਦੇ ਹਨ:

"ਭੂਖੇ ਭਗਤਿ ਨ ਕੀਜੈ॥
ਯਹ ਮਾਲਾ ਅਪਨੀ ਲੀਜੈ॥"

ਸੰਭਾਲ ਲੈ ਆਪਣੀ ਮਾਲਾ। ਮੈਂ ਭੁੱਖਾ ਰਹਿ ਕੇ ਭਗਤੀ ਨਹੀਂ ਕਰ ਸਕਦਾ। ਮਾਣ ਹੈ ਨਾ ਆਪਣੇ ਮਾਲਕ 'ਤੇ, ਦਿਲ ਦੀ ਵੇਦਨ ਨਿਰਸੰਕੋਚ ਕਹਿ ਦਿੱਤੀ ਹੈ।

ਸ਼ੰਕਾਵਾਦੀ ਨੇ ਕਿਹਾ, "ਕਬੀਰ! ਤੂੰ ਤਾਂ ਸਦਾ ਇਹ ਦਾਹਵਾ ਕਰਦਾ ਆਇਆ ਹੈਂ ਕਿ :

"ਹਉ ਮਾਂਗਉ ਸੰਤਨ ਰੇਨਾ॥"

ਸੰਤਾਂ ਦੀ ਚਰਨ-ਧੂੜੀ ਤੋਂ ਬਿਨਾਂ ਮੈਨੂੰ ਹੋਰ ਕੁਝ ਨਹੀਂ ਚਾਹੀਦਾ ਤੇ ਹੁਣ ਲਾਲਚ ਆ ਗਿਆ?

ਕਬੀਰ ਕਹਿੰਦਾ ਹੈ, "ਉਹ ਦਾਹਵਾ ਮੈਂ ਤਿਆਗਿਆ ਨਹੀਂ। ਸੰਤ-ਪੁਰਸ਼ਾਂ ਦੀ ਚਰਨ ਧੂੜੀ ਮੈਂ ਹੁਣ ਵੀ ਮੰਗਦਾ ਹਾਂ, ਪਰ ਮੈਂ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ :

"ਮੈ ਨਾਹੀ ਕਿਸੀ ਕਾ ਦੇਨਾ॥"

ਮੈਂ ਕਿਸੇ ਦਾ ਕਰਜ਼ਾਈ ਵੀ ਨਹੀਂ ਕਿ ਕੰਮ ਕਰਦਾ ਸਾਰਾ ਦਿਨ ਮਰ ਜਾਵਾਂ ਤੇ ਰਾਤ ਭੁੱਖਾ ਗੁਜ਼ਾਰਾਂ। ਜਿਸ ਦੀ ਚਾਕਰੀ ਕਰਦਾ ਹਾਂ, ਉਸ ਨੂੰ ਮੇਰੀ ਰੋਟੀ ਦਾ ਵੀ ਫ਼ਿਕਰ ਕਰਨਾ ਹੋਵੇਗਾ।"

"ਪਰ ਕਬੀਰਾ! ਤੂੰ ਉਹਦੇ ਉੱਤੇ ਭਰੋਸਾ ਰੱਖ। ਉਹ ਸਭ ਦਾ ਰਾਜ਼ਕ ਹੈ। ਉਹ ਤੈਨੂੰ ਵੀ ਦੇਵੇਗਾ ਹੀ।"

"ਭਰੋਸਾ ਤਾਂ ਹੈ, ਪਰ ਮੈਂ ਐਸੇ ਆਸ, ਜਾਂ ਸੰਗ-ਸੰਗੱ ਵਿੱਚ ਚੁੱਪ ਨਹੀਂ ਰਹਿ ਸਕਦਾ। ਉਹ ਦੇਰ ਕਰੇ, ਤਾਂ ਮੈਂ ਮੰਗਣ ਤੋਂ ਵੀ ਸੰਕੋਚ ਕਰਨ ਵਾਲਾ ਨਹੀਂ।"

"ਮਾਧੋ! ਕੈਸੀ ਬਨੈ ਤੁਮ ਸੰਗੇ॥
ਆਪਿ ਨ ਦੇਹੁ, ਤ ਲੇਵਉ ਮੰਗੇ॥"

ਇਹ ਹੈ ਭਗਤ ਕਬੀਰ, ਜੋ ਆਪਣੇ ਆਪ ਨੂੰ ਹੀਨੜੀ ਜਾਤਿ ਦਾ ਜੁਲਾਹਾ ਮੰਨਦਾ ਹੈ। ਜੋਲਾਹਾ ਜਾਤੀ ਬੜੀ ਸਾਊ, ਸ਼ਰੀਫ਼ ਤੇ ਨਿਰਮਾਣ ਮੰਨੀ ਗਈ ਹੈ। ਉਹ ਵੀ ਰੱਬ ਨੂੰ ਬੜੀਆਂ ਖਰੀਆਂ-ਖਰੀਆਂ ਸੁਣਾ ਰਿਹਾ ਹੈ ਤੇ ਨਿਰਸੰਕੋਚ ਹੋ ਕੇ ਆਪਣੇ ਹੱਕ ਮੰਗ ਰਿਹਾ ਹੈ।

ਇਕ ਦਿਨ ਰੱਬ ਦਾ ਵਾਹ ਜੱਟ ਭਗਤ ਨਾਲ ਪੈ ਗਿਆ। ਜੱਟ ਭਗਤ ਸਖ਼ਤ ਕਾਰ ਦੇ ਕਰਨ ਵਾਲਾ, ਧਰਤੀ ਵਿੱਚੋਂ ਅੰਨ ਪੈਦਾ ਕਰਨ ਵਾਲਾ, ਸਰਬੱਤ ਜੀਆਂ ਦਾ ਰਿਜ਼ਕ ਦਾਤਾ। ਜਿਹੋ ਜਿਹੀ ਸਖ਼ਤ ਕਾਰ, ਓਹੋ ਜਿਹਾ ਖੁਲਾਸਾ ਸੁਭਾਉ। ਪਸ਼ੂਆਂ ਨਾਲ ਵਾਹ, ਸੱਪਾਂ ਸ਼ੀਹਾਂ ਨਾਲ ਯਰਾਨੇ। ਬਿਨਾਂ ਲੁਕਾ ਛਿਪੱ ਦੇ ਮੂੰਹ ਉੱਤੇ ਖਰੀ-ਖਰੀ ਕਹਿ ਦੇਣ ਵਾਲਾ। ਹਲ ਵਾਹੁੰਦੇ ਦੇ ਕੰਨੀਂ 'ਵਾਜ਼ ਪਈ, "ਆਪਣੇ ਭਗਤਾਂ ਦੀ ਰੱਬ ਬੜੀ ਛੇਤੀ ਸੁਣਦਾ ਹੈ, ਉਹਨਾਂ ਦੀਆਂ ਸਭ ਇੱਛਾਵਾਂ ਪੂਰੀਆਂ ਕਰਦਾ ਹੈ। ਤਾਂ

"ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥"

ਗਲ਼ ਵਿੱਚ ਮਾਲਾ ਨਹੀਂ, ਮੱਥੇ ਤਿਲਕ ਨਹੀਂ, ਖ਼ਾਸ ਕਿਸਮ ਦੇ ਸਿੱਕੇਬੰਦ ਬਸਤਰ ਨਹੀਂ, ਕੋਈ ਦਿਖਾਵਾ ਨਹੀਂ, ਹਲ ਮਗਰ ਲੱਗਾ ਹੋਇਆ ਵੀ 'ਸਰਬੱਤ ਦਾ ਭਲਾ' ਮੰਗ ਰਿਹਾ ਹੈ। ਉਹ ਔਖੀ ਤੇ ਟਕਸਾਲੀ ਭਾਸ਼ਾ ਵਿੱਚ ਉਸ ਦੇ ਸਤੋਤਰ ਨਹੀਂ ਗਾ ਸਕਦਾ। ਜਿਹਾ ਉਹ ਆਪ ਸਿੱਧਾ-ਸਾਦਾ ਹੈ, ਓਹੋ ਜਿਹੀ ਸਾਦਾ ਉਸ ਦੀ ਉਪਾਸ਼ਨਾ। "ਹੇ

ਦੇਵਣਹਾਰ ਦਾਤਾਰ! ਸਰਬੱਤ ਨੂੰ ਦੇਵੀਂ, ਕਿਸੇ ਦੇ ਪੈਰਾਂ ਪਿੱਛੇ, ਇਸ ਗ਼ਰੀਬ ਜੱਟ ਨੂੰ ਵੀ ਦੇਵੀਂ।"

ਭੋਲੇ ਭਗਤ ਦਾ ਰੱਬ ਵੀ ਭੋਲਾ। ਅਨਘੜਤ ਪੱਥਰ ਵਿੱਚੋਂ ਹੀ ਪ੍ਰਗਟ ਹੋ ਪਿਆ। ਸੁੰਦਰ ਘੜੀਆਂ ਕੀਮਤੀ ਮੂਰਤੀਆਂ ਵਿੱਚੋਂ ਨਹੀਂ ਮਿਲਿਆ, ਕਿਉਂਕਿ ਉਹਨਾਂ ਮੂਰਤੀਆਂ ਦੀ ਪੂਜਾ ਕਰਨ ਵਾਲਾ ਪੰਡਤ ਆਪ ਚਲਾਕ ਸੀ। ਉਹ ਜਾਣਦਾ ਸੀ ਕਿ ਇਹ ਪੱਥਰ ਦੀ ਘੜੀ ਮੂਰਤੀ ਹੈ, ਭਗਵਾਨ ਨਹੀਂ। ਉਹ ਉਸ ਨੂੰ ਉਪਰਲੇ ਮਨੋ ਭਗਵਾਨ ਕਹਿੰਦਾ ਸੀ, ਕੇਵਲ ਲੋਕਾਂ ਨੂੰ ਪਤਿਆਉਣ ਬਦਲੇ, ਪਰ ਧੰਨੇ ਨੇ ਤਾਂ ਪੱਥਰ ਦੀ ਰੱਬ ਸਮਝ ਕੇ ਹੀ ਪੂਜਾ ਕੀਤੀ ਸੀ। ਇਸ ਵਾਸਤੇ ਹਰ ਜ਼ੱਰਰੇ ਵਿੱਚ ਵੱਸਣ ਵਾਲੇ ਨੂੰ ਪ੍ਰਗਟ ਹੋਣਾ ਹੀ ਪਿਆ। ਪੂਜਣ ਵਾਸਤੇ ਪੱਥਰ ਨਾ ਵੀ ਹੁੰਦਾ ਤਾਂ ਫਿਰ ਵੀ ਉਹਨੂੰ ਪ੍ਰਗਟ ਹੋਣਾ ਪੈਣਾ ਸੀ। ਉਪਾਸ਼ਕ ਦੇ ਅੰਦਰ ਵੀ ਤਾਂ ਉਹ ਵੱਸਦਾ ਸੀ।

ਪ੍ਰਭੂ, ਭਗਤ ਦਾ ਮਾਲਕ, ਪ੍ਰਗਟ ਹੋਇਆ, ਤਾਂ ਮਾਲਕ ਨੇ ਕੋਈ ਸਵਾਲ ਵੀ ਕਰਨਾ ਹੁੰਦਾ ਹੈ। ਪ੍ਰਭੂ ਨੇ ਕਿਹਾ, "ਧੰਨਿਆਂ! ਯਾਦ ਕਰਦਾ ਸੈਂ, ਮੈਂ ਆ ਗਿਆ ਹਾਂ। ਪਰ ਜਿਵੇਂ ਦੁਨੀਆਂ ਦੇ ਬਾਕੀ ਦੇ ਭਗਤ ਮੇਰੀ ਸਿਫ਼ਤ ਕਰਦੇ ਨੇ, 'ਤੂੰ ਦਿਆਲ ਹੈਂ, ਦਹਿੰਦ ਹੈਂ, ਕਰੀਮ ਹੈਂ, ਰਾਜ਼ਕ ਹੈਂ, ਬਖ਼ਸ਼ਿੰਦ ਹੈਂ।' ਦੱਸ, ਤੂੰ ਵੀ ਕਦੇ ਮੇਰੀ ਸਿਫ਼ਤ ਸਾਲਾਹ ਵਿੱਚ ਕੁਝ ਕਿਹਾ ਹੈ? ਭਲਿਆ! ਭਗਤ ਤਾਂ ਰਾਤ ਦਿਨ ਮੇਰੀ ਆਰਤੀ ਉਤਾਰਦੇ ਥੱਕ ਜਾਂਦੇ ਨੇ। ਤੂੰ ਸੁਣਾ, ਅੱਜ ਤੱਕ ਕੀ ਕੀਤਾ ਹਈ ?"

ਧੰਨੇ ਨੇ ਮਿੱਟੀ ਭਰੇ ਹੱਥ ਜੋੜ ਕੇ ਕਿਹਾ, "ਪ੍ਰਭੂ! ਸ਼ੁਕਰ ਹੈ, ਤੂੰ ਗ਼ਰੀਬ ਜੱਟ ਦੀ ਕੁੱਲੀ ਵਿੱਚ ਵੀ ਚਰਨ ਪਾਏ ਨੇ ਤਾਂ। ਨਹੀਂ ਤਾਂ ਸੋਨੇ ਦੀਆਂ ਮੂਰਤੀਆਂ ਵਾਲੇ ਸੰਗ-ਮਰਮਰ ਦੇ ਮੰਦਰਾਂ ਵਿੱਚ ਮਾਲ੍ਹ ਪੂੜਿਆਂ ਨੂੰ ਭੋਗ ਲਾਉਣ ਵਾਲਾ ਰੱਬ, ਕੱਖਾਂ ਦੀ ਕੁੱਲੀ ਵਿੱਚ ਕਿੱਥੇ ? ਆ, ਜੀ ਆਇਆਂ ਨੂੰ, ਪਰ ਏਥੇ ਖਾਣ ਨੂੰ ਸਰ੍ਹੋਂ ਦਾ ਸਾਗ ਤੇ ਮਕੱਈ ਦੇ ਢੋਢੇ ਹੀ ਮਿਲਣਗੇ। ਨਾਲ ਲੱਸੀ ਤੇ ਮੱਖਣ ਜ਼ਰੂਰ ਮਿਲ ਜਾਏਗਾ। ਆ, ਐਧਰ, ਵੱਟ ਉੱਤੇ ਬਹਿ ਜਾ।"

"ਓ ਭਗਤਾ! ਪਹਿਲਾਂ ਘਰ ਆਏ ਨਾਰਾਇਣ ਦੀ ਆਰਤੀ ਤਾਂ ਉਤਾਰ ਲੈ।"

"ਵਾਹਵਾ ਯਾਦ ਕਰਾ ਦਿੱਤਾ ਈ।" ਧੰਨੇ ਨੇ ਸਿਫ਼ਤ ਸਲਾਹ ਸ਼ੁਰੂ ਕਰ ਦਿੱਤੀ।

"ਗੋਪਾਲ ਤੇਰਾ ਆਰਤਾ।"

ਬਾਕੀ ਭਗਤਾਂ ਦੀਆਂ 'ਆਰਤੀਆਂ' ਤੇ ਜੱਟ ਭਗਤ ਦਾ 'ਆਰਤਾ'। ਪੰਜਾਬੀ ਬੋਲੀ ਵਿੱਚ ਇਸ ਦੇ ਅਰਥ ਬੜੇ ਸਿੱਧੇ ਹਨ, ਪਰ ਸੰਸਕ੍ਰਿਤ ਸ਼ਬਦ 'ਆਰਤ' ਤੋਂ ਹਿੰਦੀ ਵਿੱਚ 'ਆਰਤਾ' ਬਣਿਆ ਹੈ। ਇਸ ਦੇ ਅਰਥ ਹਨ, ਲੋੜਵੰਦ, ਦੁੱਖੀ ਤੇ ਸੰਸਾਰ ਵਿੱਚ ਦੁੱਖੀ ਹੈ ਹੀ ਉਹ, ਜਿਸ ਨੂੰ ਕਿਸੇ ਚੀਜ਼ ਦੀ ਥੁੜ ਹੈ, ਲੋੜ ਹੈ। ਬੇਗ਼ਰਜ਼ ਤੇ ਬੇਲੋੜਾ ਸਦਾ ਸੁੱਖੀ ਹੈ।

ਧੰਨੇ ਨੇ ਕਿਹਾ, "ਪ੍ਰਭੂ! ਹਾਂ ਤਾਂ ਤੇਰਾ, ਪਰ ਦੁੱਖੀ ਹਾਂ।"

ਰੱਬ ਨੇ ਸੋਚਿਆ, "ਲੈ, ਹੋਰ ਬਲੱਾ ਪਾ ਲਈ ਗਲ੍ਹ। ਚੰਗਾ ਭਲਾ ਭੁੱਖਾ ਤਿਹਾਇਆ ਆਪਣੀ ਕਾਰੇ ਲੱਗਾ ਹੋਇਆ ਸੀ, ਨਾ ਗਿਲ੍ਹਾ, ਨਾ ਸ਼ਿਕਾਇਤ, ਪਰ ਹੁਣ ਬੁਲਾ ਬੈਠੇ ਹਾਂ, ਤਾਂ ਇਹਦੀ ਸੁਣਨੀ ਵੀ ਪਵੇਗੀ।"

ਯਾਦ ਰੱਖੋ, ਜਿਹੜਾ ਰੋਜ਼ ਸ਼ਿਕਾਇਤਾਂ, ਗਿਲ੍ਹੇ, ਨਿਹੋਰੇ ਤੇ ਅਰਜ਼ੋਈਆਂ ਕਰਦਾ ਰਹੇ, ਉਹਦੀ ਸੁਣਨ ਵਾਲਾ ਕੁਝ ਟਾਲ-ਮਟੋਲ ਵੀ ਕਰ ਸਕਦਾ ਹੈ, ਪਰ ਜਿਹੜਾ ਮਜਬੂਰ ਹੋ ਕੇ ਕਦੇ-ਕਦਾਈਂ ਹੀ ਸ਼ਿਕਾਇਤ ਕਰੇ, ਉਹਦੀ ਮੰਗ ਟਾਲੀ ਨਹੀਂ ਜਾ ਸਕਦੀ।

ਪ੍ਰਭੂ ਨੇ ਕਿਹਾ, "ਫਿਰ ਧੰਨਿਆਂ! ਦੱਸ, ਤੂੰ ਕਿਹੜੀ ਗੱਲੋਂ ਦੁੱਖੀ ਹੈਂ, ਉਹ ਦੂਰ ਕਰ ਦੇਈਏ।"

ਧੰਨੇ ਨੂੰ ਵੀ ਜ਼ਰਾ ਹੌਸਲਾ ਹੋਇਆ ਕਿ ਸ਼ੁਕਰ ਏ ਰੱਬ ਖੱਦਰ ਦੇ ਲੀੜਿਆਂ ਵਾਲੇ ਦੀ ਵੀ ਸੁਣਨ ਲਈ ਤਿਆਰ ਹੋ ਪਿਆ ਹੈ। ਉਹਨੇ ਸਿਰ ਝੁਕਾਅ ਕੇ ਕਿਹਾ, "ਪ੍ਰਭੂ! ਨਾ ਪੁੱਛ ਕਿ ਮੈਨੂੰ ਕੀ ਦੁੱਖ ਹੈ? ਪੁੱਛ ਕਿ ਕਿਹੜਾ ਦੁੱਖ ਨਹੀਂ। ਅਸਲ ਵਿੱਚ ਏਸ ਆਸ ਉੱਤੇ ਮੈਂ ਸਾਰੇ ਦੁੱਖਾਂ ਦਾ ਸਾਹਮਣਾ ਕਰਦਾ ਆ ਰਿਹਾ ਹਾਂ, ਕਿ

ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ॥

ਵਾਹ! ਕਿੰਨਾ ਭਰੋਸਾ ਹੈ।

ਪ੍ਰਭੂ ਨੇ ਪ੍ਰਸੰਨ ਹੋ ਕੇ ਕਿਹਾ, "ਧੰਨਿਆਂ! ਮੰਗ, ਜੋ ਕੁਝ ਮੰਗਣਾ ਹੈ। ਤੇਰੀ ਘਾਲ ਥਾਂਇ ਪਈ।"

"ਪ੍ਰਭੂ! ਸਵੇਰ ਦਾ ਭੁੱਖਾ ਹਾਂ। ਪਹਿਲਾਂ ਮੇਰੇ ਖਾਣ-ਪੀਣ ਦਾ ਪ੍ਰਬੰਧ ਕਰ ਦੇਹ, ਫੇਰ ਪੇਟ ਪੂਜਾ ਕਰਕੇ ਬਾਕੀ ਗੱਲ ਕਰਾਂਗਾ। ਪਹਿਲਾਂ ਕੁਝ ਮੰਗਣ ਜੋਗਾ ਤਾਂ ਹੋ ਲਵਾਂ।"

ਪ੍ਰਭੂ ਨੇ ਸੋਚਿਆ, "ਮਨੁੱਖ ਦੇ ਵੱਸਣ ਵਾਸਤੇ ਧਰਤੀ ਬਣਾਈ ਤੇ ਇਸ ਵਿੱਚ ਹੋਰ ਲੋੜ ਪੂਰੀ ਕਰਨ ਵਾਸਤੇ ਬੇਅੰਤ ਭੰਡਾਰ ਭਰੇ। ਮਨੁੱਖ ਨੂੰ ਬਣਾਇਆ ਸੰਸਾਰ ਦਾ ਸਰਦਾਰ, ਪਰ ਫਿਰ ਵੀ ਇਹਦੀ ਭੁੱਖ ਮਿਟੀ ਨਹੀਂ। ਕਬੀਰ ਵੀ ਭੁੱਖ ਦਾ ਰੋਣਾ ਰੋ ਰਿਹਾ ਹੈ ਤੇ ਅੰਨ ਦੇ ਭੰਡਾਰ ਭਰਨ ਵਾਲਾ ਜੱਟ ਧੰਨਾ ਵੀ। ਜ਼ਰੂਰ ਕਿਤੇ ਕੋਈ ਗੜਬੜ ਹੋ ਗਈ ਹੈ।"

"ਧੰਨਿਆਂ! ਜੇ ਤੈਨੂੰ ਕਬੀਰ ਵਾਲਾ ਰਾਸ਼ਨ ਮਿਲ ਜਾਵੇ, ਤਾਂ ਫਿਰ ਖ਼ੁਸ਼ ਏਂ?"

"ਪ੍ਰਭੂ! ਮੈਂ ਅਨਪੜ੍ਹ ਜੱਟ, ਅੱਖਾਂ ਮੀਟ ਕੇ ਅੰਗੂਠਾ ਨਹੀਂ ਊਂ ਲਾਉਣਾ। ਪਹਿਲਾਂ ਦੱਸ ਲੈ ਕਿ ਕਬੀਰ ਨੇ ਕੀ ਮੰਗਿਆ ਹੈ। ਵਾਰਾ ਖਾ ਗਿਆ ਤਾਂ 'ਹਾਂ' ਕਰ ਦਿਆਂਗਾ, ਨਹੀਂ ਤਾਂ ਜਿਵੇਂ ਨਿਭ ਰਹੀ ਹੈ, ਠੀਕ ਹੈ।"

"ਧੰਨਿਆਂ! ਕਬੀਰ ਨੇ ਮੰਗਿਆ ਏ,
"ਦੁਇ ਸੇਰ ਮਾਂਗਉ ਚੂਨਾ॥*
ਪਾਉ ਘੀਉ ਸੰਗਿ ਲੂਨਾ॥
ਅਧ ਸੇਰੁ ਮਾਂਗਉ ਦਾਲੇ॥
ਮੋ ਕਉ ਦੋਨਉ ਵਖਤ ਜਿਵਾਲੇ॥"†

---

* ਆਟਾ।

† ਖਾਣ ਨੂੰ ਦੇਹ ਜਿਉਂਦਿਆਂ ਰਹਿਣ ਲਈ।

"ਠੀਕ ਹੈ, ਪ੍ਰਭੂ! ਉਹਦੇ ਵਾਸਤੇ ਏਨਾ ਕਾਫ਼ੀ ਹੈ। ਚਾਰ ਜੀਅ ਨੇ ਘਰ ਦੇ। ਤੇ ਕਾਰ ਕਰਨੀ ਏਂ ਤੰਦਾਂ ਦੀ। ਉਹਨਾਂ ਵਾਸਤੇ ਇਕ ਵੇਲੇ ਦਾ ਦੋ ਸੇਰ ਆਟਾ ਕਾਫ਼ੀ ਹੈ। ਪਰ ਮੈਂ, ਜੀਹਨੇ ਚੌਦਾਂ ਘੰਟੇ ਕਹੀ ਦੀ ਕਾਰ ਕਰਨੀ ਏਂ, ਇਕੱਲੇ ਨੇ ਹੀ ਦੋ ਸੇਰ ਖਾ ਜਾਣਾ ਏਂ, ਤਾਂ ਭਗਤਣੀ ਨੂੰ ਛਿੱਕੇ ਟੰਗ ਛਡਾਂਗਾ ? ਮੇਰਾ ਨਹੀਂ ਏਨੇ ਨਾਲ ਸਰਦਾ।"

"ਤਾਂ ਫਿਰ ਚਾਰ ਸੇਰ ਦੇ ਦੇਈਏ ?"

"ਸਾਡੇ ਦੋਹਾਂ ਦਾ ਗੁਜ਼ਾਰਾ ਹੋ ਜਾਏਗਾ, ਪਰ ਪ੍ਰਭੂ! ਮੈਂ ਗ੍ਰਿਸਤੀ ਆਂ। ਭੁੱਖਾ ਰਾਹੀ ਦੁਆਰੇ ਆ ਗਿਆ, ਤਾਂ ਮੈਂ ਨਾਂਹ ਨਹੀਂ ਕਰ ਸਕਾਂਗਾ। ਸੱਚੀ ਗੱਲ ਏ, ਮੇਰਾ ਗਿਣਤੀਆਂ-ਮਿਣਤੀਆਂ ਨਾਲ ਨਹੀਂ ਸਰਦਾ। ਮੇਰੇ ਵਾਸਤੇ ਖੁੱਲ੍ਹੇ ਭੰਡਾਰ ਚਾਹੀਦੇ ਨੇ।

"ਦਾਲਿ, ਸੀਧਾ ਮਾਗਉ ਘੀਉ।"

ਸੀਧਾ = ਖਾਣ ਵਾਲੀ ਹਰ ਤਰ੍ਹਾਂ ਦੀ ਸਾਮਗਰੀ, ਪਰ ਕਿੰਨੀ? ਜਿੰਨੀ ਨਾਲ :

"ਹਮਰਾ ਖੁਸੀ ਕਰੈ ਨਿਤ ਜੀਉ॥"

ਜੀਉ ਤਾਂ ਹੀ ਖ਼ੁਸ਼ੀ ਰਹੇਗਾ, ਜੇ ਅਮੁੱਕ ਭੰਡਾਰ ਭਰੇ ਹੋਣ। ਮੱਟੀ ਵਿੱਚੋਂ ਆਟਾ ਮੁੱਕਿਆ ਹੋਵੇ, ਤਾਂ ਜੀਉ ਕਿਵੇਂ ਖ਼ੁਸ਼ ਰਹਿ ਸਕਦਾ ਹੈ।

ਦੋਵੇਂ ਭਗਤ, ਤੇ ਦੋਹਾਂ ਨੇ ਜ਼ਰੂਰੀ ਲੋੜਾਂ ਵਾਸਤੇ ਬਹੁਤ ਕੁਝ ਮੰਗਿਆ ਹੈ। ਆਪਣੇ ਮਾਲਕ ਕੋਲੋਂ ਮੰਗਣ ਵਿੱਚ ਸੰਕੋਚ ਕਿਹਾ। ਕਬੀਰ ਹੋਰ ਮੰਗਦਾ ਹੈ :

"ਖਾਟ* ਮਾਂਗਉ ਚਉਪਾਈ॥
ਸਿਰਹਾਨਾ ਅਵਰ ਤੁਲਾਈ॥
ਊਪਰ ਕਉ ਮਾਂਗਉ ਖੀਂਧਾ॥†
ਤੇਰੀ ਭਗਤਿ ਕਰੈ ਜਨੁ ਥੀਂਧਾ॥‡
ਮੈ ਨਾਹੀ ਕੀਤਾ ਲਬੋ॥
ਇਕੁ ਨਾਉ ਤੇਰਾ ਮੈ ਫਬੋ॥
ਕਹਿ ਕਬੀਰ, ਮਨੁ ਮਾਨਿਆ॥
ਮਨੁ ਮਾਨਿਆ, ਤਉ ਹਰਿ ਜਾਨਿਆ॥"

ਠੀਕ ਹੈ, ਜਿੰਨਾ ਚਿਰ ਮਨ ਪ੍ਰਸੰਨ ਨਾ ਹੋਵੇ, ਦੁਨਿਆਵੀ ਲੋੜਾਂ ਤੋਂ ਮੁਕਤ ਨਾ ਹੋਵੇ, ਓਨਾ ਚਿਰ ਰੱਬ ਦੀ ਸੋਝੀ ਕਿਵੇਂ ਪੈ ਸਕਦੀ ਹੈ?

---

* ਮੰਜੀ।

† ਰਜ਼ਾਈ।

‡ ਥਿੰਧਾ, ਪ੍ਰੇਮ ਵਿੱਚ ਰਸ ਲੀਨ ਹੋ ਕੇ।

ਹੁਣ ਧੰਨੇ ਦੀ ਵੀ ਪੂਰੀ ਗੱਲ ਸੁਣ ਲਓ।

"ਪਨੀਆਂ*, ਛਾਦਨੁ†, ਨੀਕਾ‡।
ਅਨਾਜ ਮਾਗਉ ਸਤ ਸੀ ਕਾ§।
ਗਊ ਭੈਸ ਮਾਗਉ ਲਾਵੇਰੀ।
ਇਕ ਤਾਜਨਿ ਤੁਰੀ+ ਚੰਗੇਰੀ।"

ਅਖ਼ੀਰ ਉੱਤੇ ਧੰਨੇ ਨੇ ਬੜੀ ਪਤੇ ਦੀ ਗੱਲ ਕਹੀ ਹੈ।

"ਘਰ ਕੀ ਗੀਹਨਿ++ ਚੰਗੀ।
ਜਨੁ ਧੰਨਾ ਲੇਵੈ ਮੰਗੀ।"

ਘਰ ਦੀ ਜੀਵਨ-ਸਾਥਣ ਚੰਗੀ ਨਾ ਹੋਈ, ਤਾਂ ਨਾ ਕੰਮ ਹੋਵੇਗਾ, ਨਾ ਭਗਤੀ। ਕਰਮ-ਧਰਮ ਦੋਵੇਂ ਖ਼ਤਰੇ ਵਿੱਚ ਪੈ ਜਾਣਗੇ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਭਗਤ ਕਬੀਰ ਤੇ ਧੰਨਾ ਰੱਬ ਨੂੰ ਨਿਹੋਰਾ ਦੇ ਸਕਦੇ ਹਨ ਕਿ 'ਆਪਣੀ ਮਾਲਾ ਸੰਭਾਲ ਲੈ, ਸਾਥੋਂ ਭਗਤੀ ਨਹੀਂ ਹੁੰਦੀ', ਤਾਂ ਮਰਦਾਨਾ ਵੀ ਗੁਰੂ ਮਹਾਰਾਜ ਨੂੰ ਕਹਿ ਸਕਦਾ ਹੈ :

ਭੁੱਖਿਆਂ ਅਤੇ ਤਿਹਾਇਆਂ, ਬਾਬਾ!
ਨਾਮ ਨ ਜਪਿਆ ਜਾਈ।

ਮਰਦਾਨੇ ਦੇ ਸੁਭਾਉ ਤੇ ਗੁਰੂ ਮਹਾਰਾਜ ਨਾਲ ਰਿਸ਼ਤੇ ਨੂੰ ਸਮਝਣ ਦੀ ਲੋੜ ਹੈ। ਬੇਸ਼ਕ ਉਮਰ ਵਿੱਚ ਮਰਦਾਨਾ ਗੁਰੂ ਮਹਾਰਾਜ ਨਾਲੋਂ ਦਸ ਸਾਲ ਵੱਡਾ ਹੈ,** ਪਰ ਉਹ ਮਹਾਰਾਜ ਨੂੰ ਆਪਣਾ ਮਾਲਕ, ਪ੍ਰਭੂ, ਰੱਬ ਦਾ ਰੂਪ ਤੇ ਪਿਤਾ ਸਮਝਦਾ ਹੈ। ਉਹ ਸਦਾ ਹਜ਼ੂਰ ਦੇ ਸਾਹਮਣੇ ਬੱਚਿਆਂ ਵਾਂਗ ਵਿਚਰਦਾ ਹੈ। ਬੱਚਿਆਂ ਵਾਂਗ ਲੋੜ ਪੂਰਤੀ ਵਾਸਤੇ ਮੰਗਦਾ ਹੈ, ਬਾਲਾਂ ਵਾਂਗ ਹੀ ਰਿਹਾੜ ਕਰਦਾ ਹੈ ਤੇ ਕਈ ਵਾਰ ਲਾਡਲਿਆਂ ਵਾਂਗ ਰੁੱਸ ਵੀ ਪੈਂਦਾ ਹੈ। ਭਾਈ ਸੰਤੋਖ ਸਿੰਘ ਜੀ ਮਰਦਾਨੇ ਦੇ ਇਸ ਤਰ੍ਹਾਂ ਦੇ ਰੁਸੇਵੇਂ ਬਾਰੇ ਇਕ ਥਾਂ ਬੜੇ ਸੁੰਦਰ ਸ਼ਬਦਾਂ ਵਿੱਚ ਲਿਖਦੇ ਹਨ :

ਸਫ਼ਰ ਵਿੱਚ ਮਰਦਾਨੇ ਨੂੰ ਭੁੱਖ ਨੇ ਬਹੁਤ ਸਤਾਇਆ। ਉਜਾੜ ਬੀਆਬਾਨ। ਨਾ ਸ਼ਹਿਰ ਨਾ ਗਿਰਾਂ। ਮਰਦਾਨਾ ਰਾਹ ਵਿੱਚ ਹੀ ਵਿੱਟਰ ਬੈਠਾ। ਕਹੇ, ਕੁਝ ਖਾਣ ਨੂੰ ਮਿਲੇ

---

* ਜੁੱਤੀ।

† ਕੱਪੜਾ।

‡ ਚੰਗਾ, ਸੁੰਦਰ।

§ ਸੱਤਾਂ ਸੀਆਂ ਦਾ, ਵਧੀਆ।

\+ ਅਰਬੀ ਘੋੜੀ।

++ ਗ੍ਰਹਿਣੀ, ਪਤਨੀ।

** ਮਰਦਾਨੇ ਦਾ ਜਨਮ ੧੫੧੬ ਬਿ. ਨੂੰ ਤਲਵੰਡੀ ਵਿੱਚ ਹੋਇਆ। ਪਿਤਾ ਦਾ ਨਾਮ ਬਾਦਰਾ ਤੇ ਮਾਤਾ ਦਾ ਨਾਮ ਲੱਖੋ ਸੀ।

ਤਾਂ ਅੱਗੇ ਪੈਰ ਪੁੱਟਾਂ, ਨਹੀਂ ਤਾਂ ਏਥੇ ਮਰਦਾ ਹਾਂ। ਮਹਾਰਾਜ ਬਥੇਰਾ ਸਮਝਾ ਰਹੇ, ਹੌਸਲਾ ਬੰਧਾ ਰਹੇ, ਪਰ ਮਰਦਾਨਾ ਮੰਨੇ ਹੀ ਨਾ। ਰਬਾਬ ਇਕ ਪਾਸੇ ਧਰ ਕੇ ਲੱਤਾਂ ਨਿੱਸਲ ਕਰ ਕੇ ਬਹਿ ਗਿਆ। ਨੀਂਵੀਂ ਪਾਈ ਮਰਦਾਨਾ ਆਪਣੇ ਆਪ ਨਾਲ ਹੀ ਵਿਰ੍ਹੜੇ ਕਰੀ ਜਾ ਰਿਹਾ ਹੈ।

"ਹਉਂ ਤੌਂ ਡੂਮ ਕਰਤ ਗੁਜਰਾਨਾ।
ਮਾਂਗ ਮਾਂਗ ਅਪਨੇ ਜਜਮਾਨਾਂ।"

ਫਿਰ ਮਹਾਰਾਜ ਵੱਲ ਇਸ਼ਾਰਾ ਕਰਕੇ ਕਹਿੰਦਾ ਹੈ :

"ਉਜਰਿਆ ਹੁਤੋ ਆਪ ਤੇ ਘਰ ਤੇ।
ਮੁਝੇ ਉਜਾਰਿਓਂ ਗੁਜਰ ਸੋ ਕਰਤੇ।
ਕਹਾਂ ਖ਼ੁਦਾਇ ਮੁਝੇ ਮ੍ਰਿਤ ਦੀਨੀ।
ਪਰੀ ਰਹੂ ਦੇਹ ਕਫ਼ਨ ਬਹੀਨੀ।
ਨਾਹੀਂ ਗੋਰ ਕਿਸੇ ਮੇਰੀ ਕਰਨੀ।
ਯੌਂ ਹੀ ਪਰਾ ਰਹੂੰਗਾ ਧਰਨੀ।"

ਹਾਇ, ਹਾਇ! ਕਿੰਨਾ ਫ਼ਿਕਰ ਹੈ ਇਸ ਖ਼ਾਕ ਦੇ ਫ਼ਾਨੀ ਪੁਤਲੇ ਨੂੰ ਕਿ ਮਰਨ ਪਿੱਛੋਂ ਇਹਨੂੰ ਕਫ਼ਨ ਚੰਗਾ ਮਿਲਦਾ ਹੈ, ਜਾਂ ਨਹੀਂ; ਕੋਈ ਕਬਰ (ਮੜ੍ਹੀ) ਚੰਗੀ ਬਣਾਉਂਦਾ ਹੈ, ਜਾਂ ਨਹੀਂ। ਅਗਾਂਹ ਦਾ ਫ਼ਿਕਰ ਨਹੀਂ, ਸਿਰਫ਼ ਏਥੋਂ ਦੀ ਚਿੰਤਾ ਹੈ, ਬੰਦਾ ਮੁੱਕ ਜਾਂਦਾ ਹੈ, ਪਰ ਇਹਦੀ ਚਿੰਤਾ ਨਹੀਂ ਮੁਕਦੀ।

ਤੇਹ ਦਾ ਸਤਾਇਆ ਮਰਦਾਨਾ ਸੋਚੀ ਜਾ ਰਿਹਾ ਹੈ, "ਮਹਾਰਾਜ ਏਥੇ ਸਿਰਫ਼ ਮੈਨੂੰ ਸਤਾਉਣ ਵਾਸਤੇ ਲੈ ਆਏ ਨੇ। ਭਲਾ ਇਕ ਵਲੀ ਕੰਧਾਰੀ ਹੀ ਰੋਗੀ ਰਹਿ ਗਿਆ ਸੀ? ਆਹ ਜ਼ਰਾ ਕੁ ਉੱਤਰ ਵੱਲ, ਧਰਤੀ ਦਾ ਸੁਰਗ, ਕਸ਼ਮੀਰ, ਜੰਨਤ ਨਜ਼ੀਰ। ਓਥੇ ਕੋਈ ਗੁਮਰਾਹ ਨਹੀਂ ਸੀ ? ਜਿਸ ਦਾ ਸੁਧਾਰ ਕਰਨਾ ਜ਼ਰੂਰੀ ਹੁੰਦਾ। ਓਧਰ ਚਾਰ ਦਿਹਾੜੇ ਚੱਕਰ ਲਾ ਲੈਂਦੇ, ਮਨ ਭਾਉਂਦੀ ਸੈਰ ਕਰ ਲੈਂਦੇ, ਨਾਲੇ ਫਲ ਮੇਵੇ ਖਾ ਕੇ ਪਿਛਲੀ ਛੇ ਮਹੀਨਿਆਂ ਦੀ ਕਸਰ ਕੱਢ ਲੈਂਦੇ।"

ਮਰਦਾਨਾ ਮਨ ਦੇ ਅੰਦਰ ਹੀ ਅੰਦਰ ਮਹਾਰਾਜ ਨੂੰ ਨਿਹੋਰਾ ਦੇ ਰਿਹਾ ਹੈ :

ਬਾਬਾ! ਕਿੱਥੇ ਆ ਉਜਾੜ ਵਿੱਚ ਬਹਿ ਰਿਹੋਂ
ਦੇਸ ਰੰਗਲਾ ਛੱਡ ਕਸ਼ਮੀਰ
ਓਥੇ ਛਕਣ ਨੂੰ ਬਦਾਮ ਨਾਸ਼ਪਾਤੀਆਂ
ਮੇਵੇ ਸ਼ਰਬਤੀ ਅਨਾਰ ਖੰਡ ਖੀਰ
ਐਥੇ ਜੰਡ ਤੇ ਕਰੀਰ ਕੰਡੇ ਕਿੱਕਰਾਂ
ਕਿਤੇ ਭਾਲਿਆ ਨਾ ਲੱਭਦਾ ਏ ਨੀਰ
ਆਹ ਲੈ ਸਾਂਭ ਲੈ ਰਬਾਬ ਤੇਰਾ ਪਿਆ ਈ
ਤੇਰੀ ਮੇਰੀ ਬਾਬਾ! ਅੱਜ ਤੋਂ ਅਖ਼ੀਰ

ਓਹਾ ਗੱਲ!

"ਯਹ ਮਾਲਾ ਅਪਨੀ ਲੀਜੈ"

ਜਿੱਥੇ ਅਪਣੱਤ ਹੈ, ਓਥੇ ਹੀ ਨਿਹੋਰਾ ਹੈ। ਜਿੱਥੇ ਅਪਣੱਤ ਨਹੀਂ, ਓਥੇ ਨਿਹੋਰਾ, ਜਾਂ ਮਰੋੜਾ ਕਿਹਾ।

ਮਰਦਾਨੇ ਦਾ ਨਿਹੋਰਾ ਸੁਣ ਕੇ ਮਹਾਰਾਜ ਨਾਰਾਜ਼ ਨਹੀਂ ਹੋਏ, ਸਗੋਂ ਬੜੇ ਧੀਰਜ ਨਾਲ ਕਿਹਾ, "ਮਰਦਾਨਿਆਂ! ਮੰਨ ਲਿਆ, ਤੂੰ ਸਾਡਾ ਪਿਆਰਾ ਹੈਂ, ਤੈਨੂੰ ਸਾਡੇ ਨਾਲ ਗਿਲ੍ਹਾ ਨਿਹੋਰਾ ਕਰਨ ਦਾ ਵੀ ਹੱਕ ਹੈ। ਪਰ ਇਕ ਗੱਲ ਸੋਚ, ਨਾਨਕ ਤੇਰੇ ਇਕੱਲੇ ਵਾਸਤੇ ਨਹੀਂ। ਜੇ ਅਸੀਂ ਕਿਸੇ ਇਕ-ਇਕੱਲੇ ਵਾਸਤੇ ਹੁੰਦੇ, ਤਾਂ ਦੁਨਿਆਵੀ ਤੌਰ 'ਤੇ ਸਿਰੀ ਚੰਦ ਤੇ ਲਖਮੀ ਦਾਸ ਸਾਨੂੰ ਤੇਰੇ ਨਾਲੋਂ ਨੇੜੇ ਸਨ। ਅਸੀਂ ਉਹਨਾਂ ਦੇ ਹੀ ਰਹਿੰਦੇ। ਨਾਨਕ ਨਿਰੰਕਾਰ ਦਾ ਹੈ। ਜਿਵੇਂ ਨਿਰੰਕਾਰ ਸਾਰਿਆਂ ਦਾ ਹੈ, ਓਵੇਂ ਨਾਨਕ ਵੀ ਸਾਰਿਆਂ ਦਾ ਹੈ। ਨਿਰੰਕਾਰ ਉਹਨਾਂ ਦੀ ਮਦਦ ਕਰਦਾ ਹੈ, ਜੋ ਆਪ ਵੀ ਕੁਝ ਉੱਦਮ ਕਰਦੇ ਹਨ। ਤੂੰ ਹਿੰਮਤ ਕਰੇਂ, ਤਾਂ ਅਸੀਂ ਵੀ ਤੇਰੀ ਮਦਦ ਕਰਨ ਵਾਸਤੇ ਤਿਆਰ ਹਾਂ। ਸਾਡੀ ਅਸ਼ੀਰਵਾਦ ਤਾਂ ਉੱਦਮ ਕਰਨ ਵਾਲਿਆਂ ਨਾਲ ਹੈ :

"ਉਦਮ ਕਰੇਂਦਿਆਂ, ਜੀਉ ਤੂ........।"

"ਪਰ ਬਾਬਾ! ਮੇਰੇ ਉੱਦਮ ਕਰਨ ਵਿੱਚ ਕੀ ਕਸਰ ਹੈ? ਦੱਸ, ਮੈਂ ਕੀ ਉੱਦਮ ਕਰਾਂ?" ਮਰਦਾਨੇ ਨੇ ਕੁਝ ਕਾਹਲੇ ਪੈ ਕੇ ਕਿਹਾ।

"ਮਰਦਾਨਿਆਂ! ਸਾਹਮਣੇ ਪਹਾੜੀ ਉੱਤੇ ਔਹ ਛੋਟੀ ਜਿਹੀ ਕੁਟੀਆ ਨਜ਼ਰ ਆ ਰਹੀ ਏ ਨਾ। ਓਥੇ ਪੀਰ ਵਲੀ ਕੰਧਾਰੀ ਰਹਿੰਦਾ ਹੈ। ਉਹਦੇ ਕੋਲ ਇਕ ਪਾਣੀ ਦਾ ਹੌਜ਼ ਭਰਿਆ ਹੋਇਆ ਹੈ। ਕੁਦਰਤ ਦੇ ਖੇਲ। ਅਸਲ ਵਿੱਚ ਉਹ ਸੋਮਾ ਹੈ। ਪਿੱਛੇ ਕਿਸੇ ਉੱਚੀ ਟੀਸੀ ਉੱਤੇ ਜਲ-ਭੰਡਾਰ ਹੈ ਜਿਸ ਦਾ ਮੇਲ ਇਸ ਸੋਮੇ ਨਾਲ ਹੈ। ਜਿੰਨਾ ਇਸ ਵਿੱਚੋਂ ਪਾਣੀ ਕੱਢਦੇ ਜਾਉ, ਓਨਾ ਹੇਠੋਂ ਹੋਰ ਆ ਜਾਂਦਾ ਹੈ। ਪਾਣੀ ਦਾ ਗੁਣ ਹੈ, ਆਪਣੀ ਸਤਹ ਬਰਾਬਰ ਰੱਖਣੀ। ਇਸ ਕੁਦਰਤੀ ਖੇਲ ਨੂੰ ਲੋਕ ਵਲੀ ਕੰਧਾਰੀ ਦੀ ਕਰਾਮਾਤ ਮੰਨ ਰਹੇ ਹਨ। ਤੂੰ ਉੱਦਮ ਕਰਕੇ ਓਥੋਂ ਜਾ ਕੇ ਪਾਣੀ ਮੰਗੇਂ ਤਾਂ ਮਿਲ ਸਕਦਾ ਹੈ, ਏਨੀ ਹਿੰਮਤ ਕਰਨੀ ਹੀ ਪਵੇਗੀ।"

"ਵਾਹ, ਬਾਬਾ! ਅੱਗੇ ਜਿਹੜੀ ਕਸਰ ਰਹਿ ਗਈ ਏ ਹਿੰਮਤ ਵਿੱਚ, ਉਹ ਵੀ ਪੂਰੀ ਕਰਾ ਲੈ।" ਮਰਦਾਨਾ ਏਸ ਆਸ ਉੱਤੇ ਉੱਠ ਕੇ ਤੁਰ ਪਿਆ ਕਿ ਉੱਪਰ ਜਾ ਕੇ ਪਾਣੀ ਮਿਲ ਜਾਏਗਾ।

"ਆਸ ਹੈ, ਜੋ ਮਨੁੱਖ ਨੂੰ ਕਦੇ ਢਹਿੰਦੀ ਕਲਾ ਵੱਲ ਨਹੀਂ ਜਾਣ ਦੇਂਦੀ। ਪੰਜਾਬੀ ਦਾ ਅਖਾਣ ਹੈ, 'ਜੀਵੇ ਆਸਾ, ਮਰੇ ਨਿਰਾਸਾ।' ਜੋ ਆਦਮੀ ਆਸ ਛੱਡ ਬਹਿੰਦਾ ਹੈ, ਪੂਰੀ ਤਰ੍ਹਾਂ ਨਿਰਾਸ ਹੋ ਜਾਂਦਾ ਹੈ, ਉਹ ਕਦੇ ਵੀ ਮੰਜ਼ਿਲ 'ਤੇ ਨਹੀਂ ਪਹੁੰਚ ਸਕਦਾ। ਜੋ ਇਕ ਮਨੁੱਖ ਦਾ ਮਸਲਾ ਹੈ, ਓਹਾ ਇਕ ਕੌਮ ਦਾ ਹੈ। ਜੋ ਕੌਮ ਨਿਰਾਸ ਹੋ ਜਾਏ, ਹਿੰਮਤ

ਹਾਰ ਜਾਏ, ਜਿਸ ਵਿੱਚੋਂ 'ਆਸ' ਵਾਲੀ ਜੀਵਨ-ਸ਼ਕਤੀ ਮੁੱਕ ਜਾਏ, ਉਹ ਸਦਾ ਵਾਸਤੇ ਮਰ ਜਾਇਆ ਕਰਦੀ ਹੈ। ਮੰਜ਼ਿਲ ਰਾਜਸੀ ਹੋਵੇ, ਜਾਂ ਧਾਰਮਿਕ, ਆਸ ਦੀ ਟੋਹਣੀ, ਹੱਥੋਂ ਕਦੇ ਨਹੀਂ ਛੱਡਣੀ ਚਾਹੀਦੀ। ਆਸ ਹੀ ਜ਼ਿੰਦਗੀ ਹੈ। ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ :

ਕਹਿ ਰਵਿਦਾਸ, ਆਸ ਲਗ ਜੀਵਉ
ਚਿਰ ਭਇਆ ਦਰਸ਼ਨ ਦੇਖੈ॥

ਦਰਸ਼ਨ ਦੇਖਿਆਂ ਚਿਰ ਹੋ ਗਿਆ ਹੈ, ਵਿਛੜਿਆਂ ਬਹੁਤ ਸਮਾਂ ਹੋ ਗਿਆ ਹੈ, ਪਰ ਮੈਂ ਇਸ ਆਸ ਉੱਤੇ ਜਿਉਂ ਰਿਹਾ ਹਾਂ ਕਿ ਕਦੇ ਨਾ ਕਦੇ ਉਸ ਨੂੰ ਜ਼ਰੂਰ ਪਾ ਲਵਾਂਗਾ।

ਸੋ ਆਸ ਹੀ ਹਿੰਮਤ ਹੈ। ਮਰਦਾਨਾ, ਜੋ ਰਬਾਬ ਵਜਾਉਣ ਤੋਂ ਵੀ ਅਸਮਰਥ ਸੀ, ਏਸ ਆਸ ਉੱਤੇ ਡੇਢ ਮੀਲ ਪਹਾੜੀ ਚੜ੍ਹਾਈ ਚੜ੍ਹਨ ਵਾਸਤੇ ਤਿਆਰ ਹੋ ਗਿਆ ਕਿ ਉੱਪਰ ਜਾ ਕੇ ਪਾਣੀ ਮਿਲ ਜਾਏਗਾ।

ਜਾ ਤੱਕਿਆ, ਵਿਛੇ ਹੋਏ ਮੁਸੱਲੇ ਉੱਤੇ ਵਲੀ ਕੰਧਾਰੀ ਸਮਾਧੀ ਲਾਈ ਬੈਠਾ ਹੈ, ਹੱਥ ਵਿੱਚ ਤਸਬੀ, ਨੇਤਰ ਬੰਦ, ਬੁੱਲ੍ਹ ਸਹਿਜ-ਸਹਿਜ ਫ਼ਰਕ ਰਹੇ ਹਨ। ਲੋਕਾਂ ਦੇ ਮੰਨਣ ਅਨੁਸਾਰ ਫ਼ਕੀਰ ਦੀ ਸੁਰਤ ਅੱਲਾਹ ਨਾਲ ਜੁੜੀ ਹੋਈ ਹੈ। ਮਗਰ ਫ਼ਕੀਰ ਦੀ ਸੁਰਤ ਮੁਰੀਦਾਂ ਦੇ ਚੜ੍ਹਾਵੇ ਉੱਤੇ ਟਿਕੀ ਹੋਈ ਹੈ। ਕਦੇ-ਕਦੇ ਅੱਖ ਝਮਕ ਕੇ ਝਾਤੀ ਮਾਰ ਲੈਂਦਾ ਹੈ।

ਢੰਡੋਰਾ ਰੱਬ ਦੀ ਨਜ਼ਦੀਕੀ ਦਾ ਤੇ ਨਜ਼ਰ ਮਾਇਆ ਵਿੱਚ। ਗੁਰੂ ਅਰਜਨ ਦੇਵ ਮਹਾਰਾਜ ਫ਼ੁਰਮਾਉਂਦੇ ਹਨ :

"ਭੇਖ ਦਿਖਾਵੈ, ਸਚੁ ਨ ਕਮਾਵੈ॥
ਕਹਤੋ ਮਹਲੀ, ਨਿਕਟਿ ਨ ਆਵੈ॥
ਅਤੀਤ ਸਦਾਏ, ਮਾਇਆ ਕਾ ਮਾਤਾ॥
ਮਨਿ ਨਹੀ ਪ੍ਰੀਤਿ, ਕਹੈ ਮੁਖ ਰਾਤਾ॥"

ਲੋਕਾਂ ਨੂੰ ਭੇਖ ਵਿਖਾ ਰਿਹਾ ਹੈ, ਪਰ 'ਸੱਚ' (ਰੱਬ ਦੇ ਰਾਹ) ਦੀ ਕਮਾਈ ਨਹੀਂ ਕਰਦਾ। ਢੰਡੋਰਾ ਇਹ ਦੇਂਦਾ ਹੈ ਕਿ ਮੈਂ ਪਰਮੇਸ਼ਰ ਦੇ ਮਹਿਲਾਂ ਤਕ ਪਹੁੰਚ ਰੱਖਦਾ ਹਾਂ, ਪਰ ਅਮਲੀ ਤੌਰ 'ਤੇ ਕਦੇ ਰੱਬ ਦੇ ਘਰ ਦੇ ਨੇੜੇ ਨਹੀਂ ਢੁੱਕਿਆ। ਮਾਇਆ ਦਾ ਮੋਹਿਆ ਹੋਇਆ ਆਪਣੇ ਆਪ ਨੂੰ 'ਅਤੀਤ', ਤਿਆਗੀ ਸਦਾਉਂਦਾ ਹੈ। ਮਨ ਵਿੱਚ ਪ੍ਰਭੂ ਵਾਸਤੇ ਕਦੇ ਵੀ ਸੱਚਾ ਪਿਆਰ ਪੈਦਾ ਨਹੀਂ ਹੋਇਆ, ਪਰ ਮੂੰਹੋਂ ਕਹਿੰਦਾ ਫਿਰਦਾ ਹੈ ਕਿ ਮੈਂ ਉਹਦੇ ਪ੍ਰੇਮ ਵਿੱਚ ਰੱਤਾ ਹੋਇਆ ਹਾਂ।

ਮੁਸਲਮਾਨ ਕਵੀ 'ਰਹੀਮ' ਨੇ ਇਕ ਦੋਹਾ ਬੜਾ ਸੁੰਦਰ ਕਿਹਾ ਹੈ :

"ਰਹਿਮਨ, ਬਾਤ ਆਗੰਮ ਕੀ, ਕਹਿਨ ਸੁਨਨ ਕੀ ਨਾਹਿ॥
ਜੋ ਜਾਨਤ, ਸੋ ਕਹਿਤ ਨਹਿ, ਕਹਿਤ ਸੋ ਜਾਨਤ ਨਾਹਿ॥"

ਜੋ ਉਸ ਨੂੰ ਜਾਣ ਜਾਂਦੇ ਹਨ, ਉਹ ਮੂੰਹੋਂ ਨਹੀਂ ਕਹਿੰਦੇ, ਤੇ ਜੋ ਕਹਿੰਦੇ ਫਿਰਦੇ ਹਨ, ਉਹ ਜਾਣਦੇ ਨਹੀਂ।

ਵਲੀ ਕੰਧਾਰੀ ਅਜੇ ਪਹੁੰਚ ਨਹੀਂ ਸਕਿਆ, ਪਰ ਪਹੁੰਚੇ ਹੋਏ ਹੋਣ ਦਾ ਦਾਅਵਾ ਕਰ ਰਿਹਾ ਹੈ।

ਮਰਦਾਨੇ ਨੇ ਬੜੇ ਧਿਆਨ ਨਾਲ ਤਕਿਆ, ਪਰ ਵਲੀ ਕੰਧਾਰੀ ਦੇ ਚਿਹਰੇ ਉੱਤੇ ਉਹ ਨੂਰ ਨਜ਼ਰ ਨਹੀਂ ਆਇਆ, ਜੋ ਰੱਬ ਵਾਲਿਆਂ ਦੇ ਹੁੰਦਾ ਹੈ। ਪਰ ਮਰਦਾਨਾ ਸਵਾਲੀ ਹੈ। ਸਵਾਲੀ ਦਾਨੀ ਉੱਤੇ ਆਲੋਚਨਾ ਨਹੀਂ ਕਰ ਸਕਦਾ। ਗ਼ਰਜ਼ ਦੇ ਮਾਰੇ ਉਸ ਨੂੰ ਸੁਖਾਵੇਂ ਸ਼ਬਦ ਹੀ ਕਹਿਣੇ ਪੈਂਦੇ ਹਨ।

ਮਰਦਾਨੇ ਨੇ ਬੜੀ ਨਿਮਰਤਾ ਨਾਲ ਕਿਹਾ, "ਅੱਲਾਹ ਦੇ ਪਿਆਰੇ ਵੱਲੀ, ਪਿਆਸਾ ਰਾਹੀ ਹਾਂ, ਦੋ ਘੁੱਟ ਪਾਣੀ ਦਾ ਸਵਾਲ ਹੈ।"

ਵਲੀ ਕੰਧਾਰੀ ਨੇ ਬੜੇ ਗਹੁ ਨਾਲ ਮਰਦਾਨੇ ਵੱਲੇ ਤੱਕਿਆ। ਖ਼ਾਲੀ ਹੱਥ ਸਵਾਲੀ ਦੀ ਮੁਰਾਦ ਕੋਈ ਰੱਬ ਵਾਲਾ ਹੀ ਪੂਰੀ ਕਰਦਾ ਹੈ। ਵਲੀ ਕੰਧਾਰੀ ਦੇ ਮੱਥੇ ਉੱਤੇ ਕੁਝ ਵੱਟ ਪੈ ਗਏ। ਸੋਚਦਾ ਹੈ, "ਹੈ ਕੋਈ ਫ਼ਕੀਰ, ਪਰ ਮੇਰੇ ਮੁਰੀਦਾਂ ਵਿੱਚੋਂ ਨਹੀਂ। ਇਸ ਦੀ ਪੋਸ਼ਾਕ ਵਿੱਚ ਮੇਰੀ ਨਿਸ਼ਾਨੀ ਕੋਈ ਨਹੀਂ। ਨਹੀਂ, ਇਹ ਮੇਰਾ ਨਹੀਂ।"

ਅਸੀਂ ਸਿਰਫ਼ ਮਨੁੱਖ ਨੂੰ ਕੱਪੜਿਆਂ ਤੋਂ ਪਛਾਨਣ ਦਾ ਯਤਨ ਕਰਦੇ ਹਾਂ। ਜਾਂ ਵੱਧ ਤੋਂ ਵੱਧ ਉਹਦੀ ਚਮੜੀ ਦੀ ਰੰਗਤ ਤੋਂ, ਪਰ ਇਨਸਾਨ ਤਾਂ ਇਹਨਾਂ ਦੋਹਾਂ ਵਸਤੂਆਂ ਦੇ ਅੰਦਰ ਵਸਦਾ ਹੈ। ਉਹ ਹੈ, ਇਨਸਾਨ ਦਾ ਸੁਭਾਉ, ਇਨਸਾਨ ਦੇ ਗੁਣ, ਇਨਸਾਨ ਦੀ ਆਤਮਾ। ਇਕ ਉਰਦੂ ਦੇ ਸ਼ਾਇਰ ਨੇ ਕਿਹਾ ਹੈ :

ਸੀਰਤ ਕੇ ਹਮ ਗ਼ੁਲਾਮ ਹੈਂ, ਸੂਰਤ ਹੂਈ ਤੋ ਕਿਆ
ਸੁਰਖ਼ੋ ਸਫ਼ੈਦ ਮੱਟੀ ਕੀ ਮੂਰਤ ਹੂਈ ਤੋ ਕਿਆ

ਪਰ ਅਸੀਂ ਸਿਰਫ਼ ਮੂਰਤ ਦੀ ਕਦਰ ਕਰਦੇ ਹਾਂ, ਮਿੱਟੀ ਦੀ ਪੂਜਾ ਕਰਦੇ ਹਾਂ, ਇਨਸਾਨ ਦੀ ਨਹੀਂ।

ਵਲੀ ਕੰਧਾਰੀ ਨੇ ਵੀ ਮਰਦਾਨੇ ਦੇ ਲਿਬਾਸ ਨੂੰ ਵੇਖਿਆ, ਅੰਦਰਲੇ ਇਨਸਾਨ ਨੂੰ ਨਹੀਂ। ਉਹਨੇ ਕੁਝ ਤਲਖ਼ ਸੁਰ ਵਿੱਚ ਪੁੱਛਿਆ, "ਤੂੰ ਹੈਂ ਕੌਣ ਭਾਈ? ਕੀਹਦਾ ਮੁਰੀਦ ਹੈਂ?"

"ਮੈਂ ਜੀ, ਮਰਦਾਨਾ ਹਾਂ, ਗੁਰੂ ਨਾਨਕ ਨਿਰੰਕਾਰੀ ਦਾ ਰਬਾਬੀ।" ਮਰਦਾਨੇ ਨੇ ਹੋਰ ਵੀ ਨਿਮਰਤਾ ਨਾਲ ਕਿਹਾ।

"ਹੱਛਾ, ਓਹਾ ਨਾਨਕ ਤਪਾ, ਜਿਸ ਦੀ ਆਸਾਮ ਤੋਂ ਲੈ ਕੇ ਮੱਕੇ ਤੱਕ ਧੁੰਮ ਹੈ। ਪਰ ਤੂੰ ਮੋਮਨ ਹੁੰਦਾ ਹੋਇਆ ਇਕ ਹਿੰਦੂ ਪੀਰ ਦਾ ਮੁਰੀਦ ਕਿਉਂ ਬਣਿਓਂ?" ਇਕ ਦਾ ਉਪਾਸ਼ਕ ਹੋਣ ਦਾ ਦਾਅਵਾ ਕਰਨ ਵਾਲੇ ਵਲੀ ਕੰਧਾਰੀ ਨੇ ਮਨੁੱਖਤਾ ਵਿੱਚ ਮਜ਼ਹਬ ਦੀਆਂ ਵੰਡੀਆਂ ਪਾਉਣ ਦੇ ਇਰਾਦੇ ਨਾਲ ਕਿਹਾ।

"ਵਲੀ ਜੀ! ਬਾਬਾ ਨਾਨਕ ਨਾ ਹਿੰਦੂ ਹੈ, ਨਾ ਮੁਸਲਮਾਨ, ਉਹ ਤਾਂ ਕੇਵਲ

ਨਿਰੰਕਾਰ ਦਾ ਹੈ, ਸਭ ਦਾ ਸਾਂਝਾ। ਉਹਦੇ ਵਾਸਤੇ ਹਿੰਦੂ-ਮੁਸਲਮਾਨ ਸਭ ਬਰਾਬਰ ਹਨ।”

“ਮਰਦਾਨਿਆਂ! ਮੈਂ ਇਹ ਨਹੀਂ ਮੰਨਦਾ। ਅੱਜ ਪੀਰ ਦਾ ਪੀਰ ਨਾਲ ਜੋੜ ਪਿਆ ਹੈ। ਜਾ, ਕਹੋ ਆਪਣੇ ਗੁਰੂ ਨੂੰ, ਉਹਦੇ ਵਿੱਚ ਕੁਝ ਸ਼ਕਤੀ ਹੈ, ਤਾਂ ਆਪਣੀ ਕਰਾਮਾਤ ਨਾਲ ਤੈਨੂੰ ਪਾਣੀ ਪਿਲਾ ਦੇਵੇ। ਤੇ ਜਾਂ ਸਾਡੀ ਕਰਾਮਾਤ ਵੇਖ। ਉਹਨੂੰ ਛੱਡ ਕੇ ਮੇਰਾ ਮੁਰੀਦ ਬਣ ਜਾਹ। ਮੈਂ ਇਸ ਪਾਣੀ ਦੇ ਭਰੇ ਹੌਜ਼ ਨੂੰ ਦੁੱਧ ਵਿੱਚ ਬਦਲ ਦਿਆਂਗਾ। ਯਾਦ ਰੱਖ, ਜਿਸ ਦਾ ਆਪਣਾ ਗੁਰੂ ਪੀਰ ਕਰਨੀ ਵਾਲਾ ਹੋਵੇ, ਉਹ ਬੇਗਾਨਿਆਂ ਬੂਹਿਆਂ 'ਤੇ ਭਿੱਛਿਆ ਨਹੀਂ ਮੰਗਦਾ ਫਿਰਦਾ।” ਵਲੀ ਕੰਧਾਰੀ ਦੇ ਮੂੰਹੋਂ ਉਹਦੀ ਹਉਮੈ ਬੋਲ ਰਹੀ ਸੀ।

ਓਇ ਤੂੰ! ਕੌਣ ਹੁੰਦਾ ਏਂ, ਕੀਹਦਾ ਏਂ ਤੂੰ ਬਾਲਕਾ,
ਦਰ-ਦਰ ਫਿਰਦੈਂ ਦੋ ਘੁੱਟ ਪਾਣੀ ਨੂੰ ਤਿਰਾਇਆ
ਜੀਹਦਾ ਪਿੱਛੇ ਕੋਈ ਤਕੜਾ ਹੋਵੇ 'ਸੀਤਲ' ਜੀ
ਕਦ ਉਹ ਝਿੜਕਾਂ ਲੈਂਦੇ ਮੱਲ ਕੇ ਬਾਰ ਪਰਾਇਆ।

ਬਾਬੇ ਫ਼ਰੀਦ ਨੇ ਵੀ ਕਿਹਾ ਹੈ :

“ਫ਼ਰੀਦਾ, ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ॥”

ਮਰਦਾਨੇ ਦੇ ਦਿਲ 'ਤੇ ਚੋਟ ਲੱਗੀ। ਉਹਨੇ ਕੁਝ ਰੋਹ ਨਾਲ ਉੱਤਰ ਦਿੱਤਾ, “ਓ ਹਉਮੈ ਦੇ ਰੋਗੀ ਵਲੀ ਕੰਧਾਰੀ! ਤੂੰ ਇਕ ਮਰਦਾਨੇ ਮੀਰਾਸੀ ਦਾ ਨਿਰਾਦਰ ਨਹੀਂ ਕੀਤਾ, ਮਨੁੱਖਤਾ ਦਾ ਨਿਰਾਦਰ ਕੀਤਾ ਹੈ, ਗੁਰੂ ਨਾਨਕ ਦਾ ਨਿਰਾਦਰ ਕੀਤਾ ਹੈ, ਰੱਬ ਦਾ ਨਿਰਾਦਰ ਕੀਤਾ ਹੈ। ਪੌਣ ਪਾਣੀ ਰੱਬ ਨੇ ਹਰ ਪ੍ਰਾਣੀ-ਮਾਤਰ ਵਾਸਤੇ ਬਣਾਏ ਹਨ, ਇਹ ਜ਼ਿੰਦਗੀ ਦੀ ਪਹਿਲੀ ਲੋੜ ਹੈ। ਤੂੰ ਉਸ ਨੂੰ ਆਪਣੀ ਮਲਕੀਅਤ ਬਣਾ ਬੈਠਾ ਏਂ। ਤੂੰ ਖ਼ੁਦਾ ਤੋਂ ਦੂਰ ਹੋ ਗਿਆ ਹੈਂ। ਜੋ ਇਨਸਾਨ ਨੂੰ ਨਹੀਂ ਪਛਾਣਦਾ, ਉਹ ਭਗਵਾਨ ਨੂੰ ਨਹੀਂ ਪਛਾਣਦਾ। ਖ਼ਾਲਕ ਖ਼ਲਕ ਵਿੱਚ ਹੈ, ਤੂੰ ਖ਼ਲਕਤ ਤੋਂ ਦੂਰ ਹੋ ਕੇ ਖ਼ਾਲਕ ਦੀ ਨੇੜਤਾ ਦਾ ਦਮ ਭਰਦਾ ਹੈਂ। ਤੇਰੀ ਬੰਦਗੀ ਇਕ ਢੌਂਗ ਹੈ, ਕੇਵਲ ਲੋਕਾਂ ਨੂੰ ਧੋਖਾ ਦੇਣ ਵਾਸਤੇ ਹੈ।”

ਇਕ ਇਨਸਾਨੀਅਤ ਦਾ ਪੁਜਾਰੀ ਕਹਿੰਦਾ ਹੈ :

ਖ਼ੁਦਾ ਕੇ ਬੰਦੇ ਤੋ ਹੈਂ ਹਜ਼ਾਰੋਂ, ਬਨੋਂ ਮੇਂ ਫਿਰਤੇ ਹੈਂ ਮਾਰੇ-ਮਾਰੇ
ਮੈਂ ਉਸ ਕਾ ਬੰਦਾ ਬਨੂੰਗਾ,
ਜਿਸ ਕੋ ਖ਼ੁਦਾ ਕੇ ਬੰਦੋਂ ਸੇ ਪਿਆਰ ਹੋਗਾ।

ਵਲੀ ਕੰਧਾਰੀ ਸੁਣ ਕੇ ਸਹਾਰ ਨਾ ਸਕਿਆ। ਉਹ ਸਾਰੇ ਤਾਣ ਨਾਲ ਗਰਜਿਆ, “ਦੂਰ ਹੋ ਜਾ ਮੇਰੀਆਂ ਅੱਖਾਂ ਤੋਂ, ਨਹੀਂ ਤਾਂ ਹੁਣੇ ਭਸਮ ਕਰ ਦਿਆਂਗਾ।”

ਬਿਗਾਨੇ ਬੂਹੇ 'ਤੇ ਕਾਹਦਾ ਮਾਣ ਹੁੰਦਾ ਹੈ। ਗ਼ਰੀਬ ਮਰਦਾਨਾ ਡਰਦਾ ਉਠ

ਦੌੜਿਆ। ਇਕ ਪਿਆਸਾ, ਦੂਜਾ ਨਿਰਾਦਰ ਹੋਏ ਦਾ ਗੁੱਸਾ, ਆਉਂਦਾ ਮਹਾਰਾਜ ਦੇ ਚਰਨਾਂ ਉੱਤੇ ਢਹਿ ਕੇ ਪੁਕਾਰ ਉੱਠਿਆ : "ਬਾਬਾ! ਆਪ ਤਾਂ ਕਹਿੰਦੇ ਸੀ, ਵਲੀ ਕੰਧਾਰੀ ਰੱਬ ਦਾ ਪੁਜਾਰੀ ਹੈ, ਪਰ ਉਹ ਤਾਂ ਨਿਰਾ ਹੰਕਾਰ ਦਾ ਪੁਤਲਾ ਹੈ। ਮੈਂ ਉਹਦੇ ਦਰ 'ਤੇ ਸਵਾਲੀ ਬਣ ਕੇ ਗਿਆ ਸਾਂ। ਮੈਨੂੰ ਜੋ ਉਹ ਮਰਜ਼ੀ ਸੀ ਕਹਿ ਲੈਂਦਾ, ਪਰ ਉਹਨੇ ਮੇਰੇ ਗੁਰੂ ਦਾ ਅਪਮਾਨ ਕੀਤਾ ਹੈ, ਮੈਂ ਉਹ ਨਹੀਂ ਸਹਿ ਸਕਦਾ। ਬੱਸ, ਹੁਣ ਮੇਰੀ ਵੀ ਸੁਣ ਲਉ। ਮੈਂ ਏਥੇ ਵਿਲਕ-ਵਿਲਕ ਕੇ ਮਰ ਜਾਵਾਂਗਾ, ਪਰ ਫਿਰ ਬਿਗਾਨੇ ਬੂਹੇ 'ਤੇ ਮੰਗਣ ਵਾਸਤੇ ਨਹੀਂ ਜਾਵਾਂਗਾ। ਪਰ ਬਾਬਾ! ਇਕ ਗੱਲ ਤੁਸੀਂ ਵੀ ਯਾਦ ਰੱਖਿਓ। ਕਿਸੇ ਇਹ ਨਹੀਂ ਕਹਿਣਾ ਕਿ ਮਰਦਾਨਾ ਤਿਹਾਇਆ ਮਰ ਗਿਆ ਸੀ, ਸਾਰੀ ਦੁਨੀਆਂ ਕਹੇਗੀ, ਗੁਰੂ ਨਾਨਕ ਦਾ ਰਬਾਬੀ ਤਿਹਾਇਆ ਮਰ ਗਿਆ ਤੇ ਗੁਰੂ ਉਹਨੂੰ ਪਾਣੀ ਨਹੀਂ ਦੇ ਸਕਿਆ। ਤੁਸੀਂ ਆਪਣੇ ਨਾਮ ਬਾਰੇ ਸੋਚੋ, ਮੇਰੇ ਮਰਨ ਨਾਲ ਕੋਈ ਫ਼ਰਕ ਨਹੀਂ ਪੈਣ ਲੱਗਾ।"

ਗੁਰਦੇਵ ਨੇ ਨਿੰਮ੍ਹਾ-ਨਿੰਮ੍ਹਾ ਮੁਸਕਰਾਉਂਦਿਆ ਕਿਹਾ, "ਮਰਦਾਨਿਆਂ, ਨਿਰਾਸ ਨਾ ਹੋ। ਜਿੰਨਾ ਚਿਰ ਨਿਰੰਕਾਰ ਨੇ ਤੈਥੋਂ ਸੇਵਾ ਲੈਣੀ ਹੈ, ਓਨਾ ਚਿਰ ਤੂੰ ਨਹੀਂ ਮਰਦਾ। ਪਾਣੀ ਤਾਂ ਹਰ ਥਾਂ ਹੈ। ਚੁੱਕ ਆਹ ਪੱਥਰ।"

ਰਵਾਇਤ ਪ੍ਰਸਿੱਧ ਹੈ, ਮਰਦਾਨੇ ਨੇ ਪੱਥਰ ਚੁੱਕਿਆ, ਤਾਂ ਹੇਠੋਂ ਨਿਰਮਲ ਜਲ ਦਾ ਸੋਮਾ ਫੁੱਟ ਪਿਆ। ਅੱਜ ਉਸ ਧਰਤੀ 'ਤੇ ਆਸ-ਪਾਸ ਛੋਟੇ-ਛੋਟੇ ਕਈ ਸੋਮੇਂ ਹਨ। ਪਾਣੀ ਦਾ ਧਰਮ ਹੈ, ਨਿਵਾਣ ਵੱਲ ਵਹਿਣਾ। ਉਸ ਨੂੰ ਨੀਵੇਂ ਪਾਸੇ ਰਾਹ ਮਿਲ ਗਿਆ, ਤਾਂ ਪਹਾੜੀ ਉਪਰਲੇ ਸੋਮੇਂ ਦਾ ਪਾਣੀ ਵੀ ਹੇਠਾਂ ਨੂੰ ਆ ਗਿਆ।

ਵਲੀ ਕੰਧਾਰੀ ਸਮਝਦਾ ਸੀ ਕਿ ਇਹ ਪਾਣੀ ਉਸ ਦੀ ਬੰਦਗੀ ਦੇ ਬਲ ਨਾਲ ਹੀ ਖਲਾ ਹੈ। ਪਾਣੀ ਸੁੱਕਿਆ ਵੇਖ ਕੇ ਉਹਨੂੰ ਅੱਗ ਲੱਗ ਉੱਠੀ। ਉਹ ਹੱਥ ਵਿੱਚ ਪੱਥਰ ਚੁੱਕ ਕੇ ਮਹਾਰਾਜ ਨੂੰ ਮਾਰਨ ਵਾਸਤੇ ਉੱਠ ਦੌੜਿਆ।

ਵਲੀ ਕੰਧਾਰੀ ਨੇੜੇ ਪਹੁੰਚਿਆ, ਤਾਂ ਅੱਗੋਂ ਮਹਾਰਾਜ ਨੇ ਬੜੇ ਪਿਆਰ ਨਾਲ ਮਿੱਠੀ ਸੁਰ ਵਿੱਚ ਕਿਹਾ, "ਸ਼ਾਂਤ ਹੋਵੋ, ਪੀਰ ਜੀ! ਰੱਬ ਦੇ ਪਿਆਰਿਆਂ ਨੂੰ ਕ੍ਰੋਧ ਨਹੀਂ ਕਰਨਾ ਚਾਹੀਦਾ। ਵਾਸ਼ਨਾ ਤੇ ਕ੍ਰੋਧ ਤਾਂ ਸਰੀਰ ਨੂੰ ਨਾਸ਼ ਕਰ ਦੇਂਦੇ ਨੇ।

"ਕਾਮੁ ਕ੍ਰੋਧੁ ਕਾਇਆ ਕਉ ਗਾਲੈ।"

"ਤੇ ਸੜਦੇ ਸਰੀਰ ਵਿੱਚ ਆਤਮਾ ਸ਼ਾਂਤ ਕਿਵੇਂ ਰਹਿ ਸਕਦੀ ਹੈ। ਆਓ, ਬੈਠੋ! ਪਿਆਰ ਨਾਲ ਉਸ ਪ੍ਰੀਤਮ ਦੀਆਂ ਗੱਲਾਂ ਕਰੀਏ।"

ਜਿਵੇਂ ਅੱਗ ਕੋਲ ਗਿਆਂ ਸੇਕ ਪਹੁੰਚਣਾ ਜ਼ਰੂਰੀ ਹੈ, ਉਸੇ ਤਰ੍ਹਾਂ ਸ਼ਾਂਤ ਆਤਮਾ ਕੋਲ ਗਿਆਂ ਮਨ ਦਾ ਕ੍ਰੋਧ ਵੀ ਅਵੱਸ਼ ਸ਼ਾਂਤ ਹੁੰਦਾ ਹੈ।

"ਹੈਂ? ਕੌੜੇ ਸ਼ਬਦਾਂ ਦੇ ਉੱਤਰ ਵਿੱਚ ਮਿੱਠੇ ਬਚਨ ? ਇਹ ਕੋਈ ਪਹੁੰਚਿਆ ਹੋਇਆ ਹੈ। ਆਤਮਕ ਸ਼ਾਂਤੀ ਏਥੋਂ ਹੀ ਮਿਲੇਗੀ।" ਵਲੀ ਕੰਧਾਰੀ ਗੁਰਦੇਵ ਦੇ ਚਰਨਾਂ ਉੱਤੇ ਢਹਿ ਪਿਆ। "ਬਖ਼ਸ਼ ਲਵੋ, ਮਹਾਰਾਜ ਆਪ ਰੱਬ ਦਾ ਰੂਪ ਹੋ।"

"ਅੱਲਾਹ ਦੇ ਪਿਆਰੇ ਵਲੀ ਕੰਧਾਰੀ! ਹਰ ਇਨਸਾਨ ਭਗਵਾਨ ਦਾ ਰੂਪ ਹੈ, ਜੇ ਉਹ ਉਸ ਨੂੰ ਪਛਾਣ ਲਵੇ ਤਾਂ—

"ਸਭ ਮਹਿ ਜੋਤਿ ਜੋਤਿ ਹੈ ਸੋਇ॥"

"ਪ੍ਰਭੂ ਦੀ ਜੋਤਿ ਸਾਰਿਆਂ ਵਿੱਚ ਹੈ। ਜੋ ਉਸ ਨੂੰ ਪਛਾਣ ਲੈਂਦਾ ਹੈ, ਉਹ ਉਸ ਦਾ ਰੂਪ ਬਣ ਜਾਂਦਾ ਹੈ।

"ਨਾਨਕ ਗੁਰਮੁਖਿ ਆਪੁ ਪਛਾਣੈ,
ਪ੍ਰਭ ਜੈਸੇ ਅਵਿਨਾਸੀ॥"

ਏਥੇ 'ਗੁਰਮੁਖਿ' ਦੇ ਖੱਖੇ ਨੂੰ ਸਿਹਾਰੀ ਹੈ, ਜਿਸ ਦਾ ਅਰਥ ਹੈ 'ਗੁਰੂ ਦੇ ਉਪਦੇਸ਼ਾਂ ਦੁਆਰਾ', 'ਗੁਰੂ ਦੀ ਮੱਤ ਮਗਰ ਚੱਲ ਕੇ', ਆਪਣੇ ਆਪ ਨੂੰ ਪਛਾਣ ਲਵੇ, ਤਾਂ ਉਹ ਰੱਬ ਵਰਗਾ ਬਣ ਜਾਂਦਾ ਹੈ।

ਸੁਣ ਕੇ ਵਲੀ ਕੰਧਾਰੀ ਦਾ ਮਨ ਕੁੱਝ ਸ਼ਾਂਤ ਹੋਇਆ। ਉਹਨੇ ਹਜ਼ੂਰ ਦੇ ਚਰਨ ਛੂਹ ਕੇ ਬੜੀ ਆਜਜ਼ੀ ਨਾਲ ਕਿਹਾ, "ਬਾਬਾ ਨਾਨਕ! ਰੱਬ ਦੇ ਮਿਲਾਪ ਬਦਲੇ ਘਰ-ਬਾਰ, ਸਾਰਾ ਸੰਸਾਰ ਛੱਡਿਆ ਸੀ, ਮਨੋਰਥ ਸਿੱਧੀ ਵਾਸਤੇ ਘਾਲਣਾ ਵੀ ਬਹੁਤ ਘਾਲੀ ਹੈ, ਬੜੇ ਜ਼ੁਹਦ ਕੀਤੇ ਹਨ, ਛਿਲੇ ਕੱਟੇ ਹਨ, ਲੋਕਾਂ ਵਿੱਚ ਕੁੱਝ ਨਾਮ ਵੀ ਹੋ ਗਿਆ ਹੈ, ਪਰ ਮਨ ਸ਼ਾਂਤ ਨਹੀਂ ਹੋਇਆ। ਉਹਦਾ ਮਿਲਾਪ ਨਹੀਂ ਹੋਇਆ। ਬਹੁੜੀ ਕਰੋ, ਕੋਈ ਰਸਤਾ ਦੱਸੋ।"

"ਸਾਈਂ ਜੀ! ਰਸਤਾ? ਬੜਾ ਸੌਖਾ ਹੈ।"

"ਗੁਰਮੁਖਿ ਹਉਮੈ ਵਿਚਹੁ ਖੋਵੈ,
ਤਉ ਨਾਨਕ, ਸਹਜਿ ਸਮਾਵੈ॥"

ਗੁਰੂ ਦੇ ਉਪਦੇਸ਼ ਦੁਆਰਾ ਮਨ ਵਿੱਚੋਂ ਹਉਮੈ ਨੂੰ ਮਿਟਾ ਦੇਵੇ ਤਾਂ ਰੱਬ ਦੀ ਪ੍ਰਾਪਤੀ ਹੁੰਦੀ ਹੈ।

ਜਿੰਨਾ ਚਿਰ ਅੰਦਰ ਦੂਈ ਦਵੈਤ ਹੈ, ਓਨਾ ਚਿਰ ਉਸ ਦਾ ਮਿਲਾਪ ਨਹੀਂ।

ਉਰਦੂ ਦਾ ਸ਼ਾਇਰ "ਮੋਮਨ" ਕਹਿੰਦਾ ਹੈ :

"ਤੁਮ ਮੇਰੇ ਪਾਸ ਹੋਤੇ ਹੋ ਗੋਇਆ
ਜਬ ਕੋਈ ਦੂਸਰਾ ਨਹੀਂ ਹੋਤਾ"

ਇਹ ਵੀ ਪਹਿਲੀ ਮੰਜ਼ਿਲ ਹੈ। ਦੂਸਰਾ ਕੋਈ ਨਹੀਂ, ਦਵੈਤ ਮਿਟ ਗਈ, ਪਰ ਅਜੇ ਆਪਾ ਤਾਂ ਕਾਇਮ ਹੈ।

"ਆਸੀ" ਇਸ ਤੋਂ ਇਕ ਕਦਮ ਹੋਰ ਅੱਗੇ ਵੱਧਦਾ ਹੈ :

"ਉਠੇ ਹਮ, ਉਠ ਗਇਆ ਪਰਦਾ ਦੂਈ ਕਾ,
ਹਮਾਰੇ ਉਸ ਕੇ ਬਸ ਹਮ ਦਰਮਿਆਂ ਥੇ।"

ਅਸੀਂ ਆਪ ਹੀ ਤਾਂ ਆਪਣੇ ਅਤੇ ਉਹਦੇ ਵਿਚਕਾਰ ਦੀਵਾਰ ਬਣੇ ਬੈਠੇ ਹਾਂ।

ਆਪਾ ਮਿਟੇ, ਤਾਂ ਉਹਦਾ ਵਾਸਾ ਹੋਵੇ। ਹਜ਼ੂਰ ਫ਼ੁਰਮਾਉਂਦੇ ਹਨ :

"ਹਉਮੈ ਕਰੀ, ਤਾਂ ਤੂ ਨਾਹੀ, ਤੂ ਹੋਵਹਿ ਹਉ ਨਾਹਿ॥"

ਹੇ ਪ੍ਰਭੂ! ਜਿੰਨਾ ਚਿਰ ਹਉਂ ਮੈਂ-ਮੈਂ ਕਰਦਾ ਸਾਂ, ਤੂੰ ਨਹੀਂ ਸੈਂ। ਤੇ ਹੁਣ ਮੇਰੀ ਪ੍ਰਾਰਥਨਾ ਹੈ ਕਿ ਮੈਂ ਨਾ ਹੋਵਾਂ, ਕੇਵਲ ਤੂੰ ਹੀ ਤੂੰ ਹੋਵੇਂ।

ਪੰਜਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ :

"ਖੁਦੀ ਮਿਟੀ, ਤਬ ਸੁਖ ਭਏ, ਮਨ ਤਨ ਭਏ ਅਰੋਗ॥
ਨਾਨਕ, ਦ੍ਰਿਸਟ ਆਇਆ, ਉਸਤਤਿ ਕਰਨੈ ਜੋਗੁ॥"

ਪਰ ਇਹ ਖ਼ੁਦੀ ਵੀ ਗੁਰੂ ਦੀ ਮਿਹਰ ਬਿਨਾਂ ਨਹੀਂ ਮਿਟਦੀ॥

ਤੀਸਰੇ ਪਾਤਸ਼ਾਹ ਦਾ ਮਹਾਂ ਵਾਕ ਹੈ :

"ਬਿਨੁ ਗੁਰ ਰੋਗੁ ਨ ਤੁਟਈ, ਹਉਮੈ ਪੀੜ ਨ ਜਾਇ॥"

ਇਸ ਹਉਮੈ ਦੇ ਰੋਗਾਂ ਨੇ ਬਹੁਤਿਆਂ ਨੂੰ ਗਰੱਸਿਆ ਹੋਇਆ ਹੈ। ਘਰ-ਘਰ ਏਹਾ ਹੀ ਪੀੜ ਹੈ। ਉਹ ਆਪ ਹੀ ਚਾਹੇ, ਤਾਂ ਬਖ਼ਸ਼ ਲਵੇ।

"ਨਾਨਕ! ਹਉਮੈ ਰੋਗ ਬੁਰੇ॥
ਜਹ ਦੇਖਾਂ, ਤਹ ਏਕਾ ਬੇਦਨ॥
ਆਪੇ ਬਖਸੈ ਸਬਦਿ ਧੁਰੇ॥"

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ॥

# ਬਿਨੁ ਗੁਰ ਮੁਕਤਿ ਨ ਪਾਈਐ

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

"ਪੂਛਤ ਪਥਕ, ਤਿਹ ਮਾਰਗ ਨ ਧਰੈ ਪਗ,
ਪ੍ਰੀਤਮ ਕੇ ਦੇਸ ਕੈਸੇ ਬਾਤਨ ਸੇ ਜਾਈਐ।"

ਰਾਹ ਦੀ ਵੱਟ ਉੱਤੇ ਖਲੇ ਬਿਰਛ ਦੀ ਛਾਵੇਂ ਬੈਠਾ ਜਗਿਆਸੂ ਲੰਘਦੇ ਰਾਹੀ ਨੂੰ ਰਾਹ ਪੁੱਛਦਾ ਹੈ ਕਿ ਫ਼ਲਾਨੇ ਅਸਥਾਨ ਨੂੰ ਕਿਹੜਾ ਰਸਤਾ ਜਾਂਦਾ ਹੈ। ਰਾਹੀ ਉੱਤਰ ਦੇਂਦਾ ਹੈ, "ਇਸ ਸਿੱਧੇ ਰਾਹੇ ਪੈ ਜਾਉ। ਦੋ-ਕੁ ਮੀਲ 'ਤੇ ਜਾ ਕੇ ਖੱਬੇ ਹੱਥ ਨੂੰ ਇਕ ਰਸਤਾ ਪਾਟੇਗਾ, ਉਧਰ ਮੁੜ ਜਾਣਾ। ਉਥੋਂ ਚਾਰ-ਕੁ ਮੀਲ ਦੀ ਵਿੱਥ ਉੱਤੇ ਅੱਗੇ ਜੋੜੀਆਂ ਸੜਕਾਂ ਆਉਣਗੀਆਂ। ਉਥੋਂ ਸੱਜੇ ਹੱਥ ਵਾਲੀ ਸੜਕ ਫੜ ਲੈਣਾ। ਉਹ ਤੁਹਾਨੂੰ ਤੁਹਾਡੀ ਮੰਜ਼ਿਲ 'ਤੇ ਪੁਚਾ ਦੇਵੇਗੀ।"

ਰਾਹੀ ਰਸਤਾ ਦੱਸ ਕੇ ਲੰਘ ਗਿਆ, ਪਰ ਜਗਿਆਸੂ ਉਥੇ ਹੀ ਬੈਠਾ ਰਿਹਾ। ਉਮਰ ਦੇ ਕਈ ਸਾਲ ਉਸ ਨੇ ਉਥੇ ਬੈਠੇ ਨੇ ਰਾਹ ਪੁੱਛਦਿਆਂ ਹੀ ਗੁਜ਼ਾਰ ਲਏ, ਪਰ ਆਪ ਉਹਨੇ ਰਸਤੇ ਉੱਤੇ ਇਕ ਕਦਮ ਵੀ ਨਹੀਂ ਪੁੱਟਿਆ, ਉੱਦਮ ਹੀ ਨਹੀਂ ਕੀਤਾ, ਤੁਰਿਆ ਹੀ ਨਹੀਂ। ਭਾਈ ਸਾਹਿਬ ਕਹਿੰਦੇ ਹਨ, ਉਹ ਜਗਿਆਸੂ 'ਪ੍ਰੀਤਮ ਦੇ ਦੇਸ਼' ਕਿਵੇਂ ਪੁੱਜੇਗਾ। ਨਹੀਂ ਪੁੱਜ ਸਕੇਗਾ। ਪ੍ਰੀਤਮ ਦੇ ਦੇਸ਼ ਪਹੁੰਚਣ ਵਾਸਤੇ ਉੱਦਮ ਕਰਨਾ ਪਵੇਗਾ, ਘਾਲਣਾ ਘਾਲਣੀ ਪਵੇਗੀ, ਸਿਰੜ ਤੇ ਭਰੋਸਾ ਕਰ ਕੇ ਲੰਮੀਆਂ ਮੰਜ਼ਿਲਾਂ ਮਾਰਨੀਆਂ ਪੈਣਗੀਆਂ, ਰਾਹ ਵਿੱਚ ਆਉਣ ਵਾਲੀਆਂ ਔਕੜਾਂ ਦਾ ਟਾਕਰਾ ਕਰਨਾ ਪਵੇਗਾ। ਰਾਹ ਦੇ ਹਰ ਮੋੜ ਉੱਤੇ ਠੱਗ ਬੈਠੇ ਹਨ, ਚੋਰ ਤਾਕ ਲਾਈ ਖਲੇ ਹਨ, ਲੁਟੇਰੇ ਹਨ, ਡਾਕੂ ਹਨ। ਉਹਨਾਂ ਤੋਂ ਲੁੱਕ ਕੇ ਨਹੀਂ, ਉਹਨਾਂ ਦਾ ਮਰਦਾਂ ਵਾਂਗ ਮੁਕਾਬਲਾ ਕਰਦਿਆਂ ਅੱਗੇ ਵਧਣਾ ਪਵੇਗਾ, ਤਾਂ ਪ੍ਰੀਤਮ ਦੇ ਦੇਸ਼ ਵਿੱਚ ਪਹੁੰਚਣ ਦਾ ਸੋਭਾਗ ਪ੍ਰਾਪਤ ਹੋਵੇਗਾ। ਰਸਤੇ ਦੀਆਂ ਮੁਸੀਬਤਾਂ ਤੋਂ ਡਰ ਕੇ ਰਾਹੀ ਹੌਸਲਾ ਹਾਰ ਬਹੇਗਾ ਤਾਂ ਮੰਜ਼ਿਲ ਹੋਰ ਦੂਰ ਹੋ ਜਾਵੇਗੀ।

ਦੂਸਰੀ ਤੁਕ ਵਿੱਚ ਭਾਈ ਸਾਹਿਬ ਹੋਰ ਮਿਸਾਲ ਦੇਂਦੇ ਹਨ :

"ਪੂਛਤ ਹੈ ਵੈਦ, ਖਾਤ ਔਖਧਿ ਨ ਸੰਜਮ ਸੈ
ਕੈਸੇ ਮਿਟੇ ਰੋਗ, ਸੁਖ ਸਹਜ ਸਮਾਈਐ।"

ਰੋਗੀ ਵੈਦ ਦੀ ਸ਼ਰਣ ਜਾਂਦਾ ਹੈ, ਦਵਾਈ ਲੈਂਦਾ ਹੈ, ਪਰ ਵੈਦ ਦੇ ਦੱਸੇ ਪੱਥ ਕੁਪੱਥ ਉੱਤੇ ਅਮਲ ਨਹੀਂ ਕਰਦਾ। ਜਿਨ੍ਹਾਂ ਚੀਜ਼ਾਂ ਦੀ ਵਰਤੋਂ ਤੋਂ ਵੈਦ ਨੇ ਰੋਕਿਆ ਹੈ, ਉਹਨਾਂ ਦੀ ਦੁਰਵਰਤੋਂ ਬੜੀ ਲਾਪਰਵਾਹੀ ਨਾਲ ਕਰਦਾ ਹੈ, ਪਰ ਦਵਾਈ ਨਾਲ

ਜਿਨ੍ਹਾਂ ਵਸਤੂਆਂ ਦੀ ਵਰਤੋਂ ਲਾਜ਼ਮੀ ਦੱਸੀ ਸੀ, ਉਹ ਨਹੀਂ ਵਰਤਦਾ। ਭਾਵ, ਨਿਯਮ ਅਨੁਸਾਰ, ਸੰਜਮ ਨਾਲ ਦਵਾਈ ਨਹੀਂ ਖਾਂਦਾ, ਤਾਂ ਰੋਗ ਕਿਵੇਂ ਮਿਟੇ ? ਸਹਿਜ ਸੁੱਖ, ਸਦਾ ਰਹਿਣ ਵਾਲਾ ਸੁੱਖ, ਸੁਭਾਵਕ ਸੁੱਖ ਕਿਵੇਂ ਪ੍ਰਾਪਤ ਹੋਵੇ?

ਪਰ ਜਿਸ ਜਗਿਆਸੂ ਦਾ ਅਸੀਂ ਜ਼ਿਕਰ ਕਰਨ ਲੱਗੇ ਹਾਂ, ਉਹਨੇ ਤਾਂ ਬੜੀ ਸ਼ਰਧਾ, ਈਮਾਨਦਾਰੀ ਤੇ ਸੰਜਮ ਨਾਲ ਦਵਾਈ ਦੀ ਵਰਤੋਂ ਕੀਤੀ ਹੈ, ਪੱਥ, ਕੁਪੱਥ ਦਾ ਪੂਰਾ ਖ਼ਿਆਲ ਰਖਿਆ ਹੈ, ਵੈਦ ਦਾ ਵੀ ਉਹਦੇ ਦਿਲ ਵਿੱਚ ਪੂਰਨ ਸਤਿਕਾਰ ਹੈ। ਫਿਰ ਵੀ ਰੋਗ ਕਿਉਂ ਨਹੀਂ ਮਿਟਿਆ? ਸਹਿਜ ਸੁੱਖ ਦੀ ਪ੍ਰਾਪਤੀ ਕਿਉਂ ਨਹੀਂ ਹੋਈ ? ਕਿਉਂਕਿ ਦਵਾਈ ਗ਼ਲਤ ਸੀ, ਵੈਦ ਅਣਜਾਣ ਸੀ। ਉਹ ਰੋਗ ਦੀ ਪਛਾਣ ਹੀ ਨਹੀਂ ਕਰ ਸਕਿਆ। ਸੁਚੱਜੇ ਵੈਦ ਵਾਲੇ ਗੁਣ ਉਸ ਵਿੱਚ ਨਹੀਂ ਸਨ। ਦੂਸਰਿਆਂ ਦੀ ਰੀਸ ਵਜੋਂ, ਉਹ ਜ਼ਬਾਨ ਦੀ ਰੰਗਤ ਵੇਖਦਾ ਹੈ, ਅੱਖਾਂ ਵਿੱਚ ਤਕਦਾ ਹੈ, ਨਬਜ਼ ਵੇਖਣ ਦਾ ਸਾਂਗ ਵੀ ਭਰਦਾ ਹੈ, ਪਰ ਰੋਗ ਨਹੀਂ ਬੁੱਝ ਸਕਦਾ।

ਜਗਤ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥"

ਭੋਲਾ, ਅਣਜਾਣ, ਅਗਿਆਨੀ ਵੈਦ ਨਹੀਂ ਜਾਣ ਸਕਿਆ ਕਿ ਕਰਕ, ਪੀੜ, ਦਰਦ, ਦੁੱਖ ਕਲੇਜੇ ਵਿੱਚ ਹੈ। ਭਾਵ, ਰੋਗ ਸਰੀਰਕ ਨਹੀਂ ਮਾਨਸਿਕ ਹੈ। ਸਰੀਰਕ ਰੋਗਾਂ ਦਾ ਵੈਦ, ਮਾਨਸਿਕ ਰੋਗ ਬਾਰੇ ਕਿਵੇਂ ਜਾਣ ਸਕਦਾ ਹੈ?

ਜੀਵਨ ਦੇ ਭਰਪੂਰ ਤਜਰਬੇ ਪਿੱਛੋਂ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ :

"ਵੈਦਾ, ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ॥
ਐਸਾ ਦਾਰੂ ਲੋੜਿ ਲੇਹੁ, ਜਿਤੁ ਵੰਞੈ ਰੋਗਾ ਘਾਣਿ॥"

ਹੇ ਵੈਦ! ਤੂੰ ਵੈਦਾਂ ਵਿੱਚੋਂ ਉੱਤਮ ਵੈਦ ਹੈਂ, ਪਰ ਜੇ ਪਹਿਲਾਂ ਰੋਗ ਦੀ ਪਛਾਣ ਕਰ ਲਵੇਂ। ਫਿਰ ਤੂੰ ਐਸਾ ਦਾਰੂ ਭਾਲ ਲਵੇਂ, ਜਿਸ ਨਾਲ ਸਾਰੇ ਰੋਗਾਂ ਦਾ ਨਾਸ਼ ਹੋ ਜਾਵੇ।

ਪਰ ਜੇ ਵੈਦ ਸਦਾਉਣ ਵਾਲਾ ਆਪ ਹੀ ਰੋਗੀ ਹੋਵੇ ਤਾਂ! ਗੁਰਦੇਵ ਅੱਗੇ ਫ਼ੁਰਮਾਉਂਦੇ ਹਨ :

"ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ॥
ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ॥"

ਕੇਹੋ ਜਿਹਾ ਦਾਰੂ? ਜਿਸ ਨਾਲ ਸਾਰੇ ਰੋਗ ਦੂਰ ਹੋ ਜਾਣ ਤੇ ਸਰੀਰ ਵਿੱਚ ਸੁੱਖ ਦਾ ਵਾਸਾ ਹੋ ਜਾਏ, ਪਰ ਸ਼ਰਤ ਹੈ ਕਿ ਪਹਿਲਾਂ ਆਪਣਾ ਰੋਗ ਤਾਂ ਦੂਰ ਕਰ ਲਵੇ। ਆਪਣੇ ਅੰਦਰ ਅਗਿਆਨਤਾ ਹੈ, ਹਉਮੈ ਹੈ, ਈਰਖਾ ਹੈ, ਦਵੈਤ ਹੈ। ਇਹਨਾਂ ਸਾਰਿਆਂ ਰੋਗਾਂ ਤੋਂ ਆਪ ਮੁਕਤ ਹੋਵੇ, ਤਾਂ 'ਵੈਦ' ਅਖਵਾਉਣ ਦਾ ਹੱਕਦਾਰ ਹੈ।

ਏਥੇ ਵੈਦ ਹੀ ਅਗਿਆਨੀ ਹੈ, ਰੋਗੀ ਅਰੋਗ ਕਿਵੇਂ ਹੋਵੇ ?

ਦੂਸਰੀ ਮਿਸਾਲ 'ਪ੍ਰੀਤਮ ਦੇ ਦੇਸ਼' ਪਹੁੰਚਣ ਦੀ। ਜਗਿਆਸੂ ਨੇ ਪੂਰੀ ਸ਼ਰਧਾ

ਨਾਲ ਘਾਲਣਾ ਘਾਲੀ ਹੈ, ਦੱਸੇ ਰਾਹ ਉੱਤੇ ਬੜੀ ਸ਼ਰਧਾ ਨਾਲ ਚੱਲਿਆ ਹੈ, ਪਰ ਫਿਰ ਵੀ 'ਪ੍ਰੀਤਮ ਦੇ ਦੇਸ਼' ਨਹੀਂ ਪਹੁੰਚ ਸਕਿਆ; ਕਿਉਂਕਿ ਰਸਤਾ ਹੀ ਗ਼ਲਤ ਸੀ। ਦੱਸਣ ਵਾਲੇ ਆਪ ਉਸ ਦੇਸ਼ ਦੇ ਪਹੁੰਚੇ ਹੋਏ ਨਹੀਂ ਸਨ। ਉਹਨਾਂ ਸੁਣੀ ਸੁਣਾਈ ਦੇ ਆਧਾਰ 'ਤੇ ਰਸਤਾ ਦੱਸ ਦਿੱਤਾ ਤੇ ਗ਼ਲਤ ਰਸਤੇ 'ਤੇ ਚੱਲਣ ਕਰਕੇ ਜਗਿਆਸੂ ਮੰਜ਼ਿਲ 'ਤੇ ਨਾ ਪਹੁੰਚ ਸਕਿਆ। ਉਸ ਦੀ ਘਾਲਣਾ ਅਕਾਰਥ ਗਈ।

ਪੁਰਾਤਨ ਰਿਸ਼ੀਆਂ ਨੇ ਦੱਸਿਆ, ਚੇਵੀ ਦੇਵਤਿਆਂ ਦੀ ਪੂਜਾ ਕਰਨ ਨਾਲ ਰੱਬ ਦੀ ਪ੍ਰਾਪਤੀ ਹੋ ਜਾਏਗੀ, ਮੁਕਤੀ ਮਿਲ ਜਾਏਗੀ। ਉਹਨਾਂ ਉੱਤੇ ਭਰੋਸਾ ਕਰਕੇ ਭਾਈ ਲਹਿਣਾ ਜੀ ਇਸ ਰਾਹ ਤੁਰ ਪਏ।

ਸ਼ਰਧਾ, ਭਗਤੀ ਭਾਵ, ਰੱਬ ਦੀ ਤਲਬ, ਭਾਈ ਲਹਿਣਾ ਜੀ ਨੂੰ ਵਿਰਸੇ ਵਿੱਚ ਮਿਲੀ ਸੀ। ਭਾਈ ਫੇਰੂ ਮੱਲ ਜੀ ਵੈਸ਼ਨੋ ਦੇਵੀ ਦੇ ਪੁਜਾਰੀ ਸਨ। ਕੋਈ ਪਵਿੱਤਰ ਅਸਥਾਨ ਜਿੰਨਾ ਦੂਰ ਹੋਵੇ, ਭਗਤ ਦੇ ਮਨ ਵਿੱਚ ਉਸ ਦੀ ਸ਼ਰਧਾ ਓਨੀ ਹੀ ਵਧੇਰੇ ਹੁੰਦੀ ਹੈ। ਭਾਈ ਫੇਰੂ ਜੀ ਹਰ ਸਾਲ ਪਹਾੜਾਂ ਵਿੱਚ ਸੰਗ (ਜੱਥਾ) ਲੈ ਕੇ ਵੈਸ਼ਨੋ ਦੇਵੀ ਦੇ ਦਰਸ਼ਨ ਵਾਸਤੇ ਜਾਇਆ ਕਰਦੇ ਸਨ। ਛੋਟੀ ਉਮਰ ਤੋਂ ਹੀ ਲਹਿਣਾ ਜੀ ਵੀ ਪਿਤਾ ਦੇ ਨਾਲ ਜਾਣ ਲੱਗ ਪਏ। ਹੱਥ ਵਿੱਚ ਝੰਡਾ ਤੇ ਛੜੀ ਲੈ ਕੇ ਭਾਈ ਫੇਰੂ ਮੱਲ ਜੀ ਕੁਝ ਸੰਗੀਆਂ ਸਣੇ ਘਰੋਂ ਤੁਰ ਪੈਂਦੇ। ਰਾਹ ਵਿੱਚ ਹੋਰ ਸੰਗੀ ਸਾਥੀ ਰਲਦੇ ਜਾਂਦੇ। ਮੰਜ਼ਿਲ 'ਤੇ ਪਹੁੰਚਦਿਆਂ ਤੱਕ ਚੰਗਾ ਜੱਥਾ ਬਣ ਜਾਂਦਾ। ਭਗਤ ਜਨ ਦੇਵੀ ਦੇ ਭਜਨ ਗਾਉਂਦੇ, ਦੇਵਤਿਆਂ ਦੀ ਉਸਤਤ ਕਰਦੇ ਤੇ ਪੰਡਤਾਂ ਤੋਂ ਸੁਣੇ ਵੇਦਾਂ ਦੇ ਮੰਤਰ ਪੜ੍ਹਦੇ, ਕਈ ਮਸਤੀ ਵਿੱਚ ਪੈਰਾਂ ਨਾਲ ਘੁੰਗਰੂ ਬੰਨ੍ਹ ਕੇ ਨੱਚਦੇ, ਤਾਲ ਵਜਾਉਂਦੇ ਮੰਜ਼ਿਲ 'ਤੇ ਪਹੁੰਚ ਜਾਂਦੇ।

ਜੰਮੂ ਤੋਂ ਅੱਗੇ ਵੀਹ-ਬਾਈ ਮੀਲ ਦੂਰ ਪਹਾੜ ਦੀ ਗੁਫ਼ਾ ਵਿੱਚ 'ਵੈਸ਼ਨੋ ਦੇਵੀ' ਦਾ ਮੰਦਰ ਹੈ। ਓਥੇ ਕਿਸੇ ਜੀਵ ਦੀ ਬਲੀ ਨਹੀਂ ਦਿੱਤੀ ਜਾਂਦੀ; ਸਗੋਂ ਫਲ ਤੇ ਅੰਨ ਤੋਂ ਬਣੇ ਪਦਾਰਥ ਹੀ ਪ੍ਰਸ਼ਾਦ ਵਜੋਂ ਚੜ੍ਹਾਏ ਜਾਂਦੇ ਹਨ। ਇਸ ਲਈ ਉਪਾਸ਼ਕਾਂ ਵਾਸਤੇ ਵੀ ਮਾਸ ਖਾਣਾ ਅਪਰਾਧ ਮੰਨਿਆ ਜਾਂਦਾ ਹੈ। ਪੁਜਾਰੀ ਯਾਤਰੂ ਦੇ ਗਲ੍ਹ ਵਿੱਚ ਮੌਲੀ ਦੇ ਕੁਝ ਤੰਦ ਪਾ ਕੇ ਮੱਥੇ 'ਤੇ ਤਿਲਕ ਲਾ ਦੇਂਦਾ ਹੈ। ਇਉਂ ਯਾਤਰਾ ਕਰਕੇ ਸ਼ਰਧਾਲੂ ਵਾਪਸ ਪਰਤ ਆਉਂਦੇ ਹਨ।

ਭਾਈ ਫੇਰੂ ਮੱਲ ਜੀ ਹਰ ਸਾਲ ਸਣੇ ਪਰਿਵਾਰ ਇਸ ਸੰਗ ਦੇ ਆਗੂ ਬਣ ਕੇ ਵੈਸ਼ਨੋ ਦੇਵੀ ਜਾਂਦੇ। ਉਹਨਾਂ ਦੀਆਂ ਧਾਰਮਿਕ ਰੁਚੀਆਂ ਵੇਖ ਕੇ ਸਾਥੀ ਸੰਗੀ ਬਹੁਤ ਪ੍ਰਭਾਵਿਤ ਹੁੰਦੇ। ਏਹਾ ਕਾਰਨ ਸੀ ਕਿ ਭਾਈ ਫੇਰੂ ਮੱਲ ਦੇ ਸੁਰਗਵਾਸ ਹੋਣ ਉੱਤੇ ਸਾਰੇ ਦੇਵੀ ਭਗਤਾਂ ਨੇ ਬਾਈ ਸਾਲ ਦੇ ਨੌਂ-ਜਵਾਨ ਭਾਈ ਲਹਿਣਾ ਜੀ ਨੂੰ ਸੰਗ ਦਾ ਮੁਖੀ ਚੁਣ ਲਿਆ। ਫਿਰ ਆਪ ਕਈ ਸਾਲ ਸੰਗ ਦੇ ਮੁਖੀਆ ਬਣ ਕੇ ਦੇਵੀ ਦੇ ਦਰਸ਼ਨ ਨੂੰ ਜਾਂਦੇ ਰਹੇ।

ਪਰ ਰਸਤਾ ਗ਼ਲਤ ਸੀ, ਇਸ ਲਈ ਪੂਰੇ ਸਿਦਕ ਨਾਲ ਘਾਲਣਾ ਘਾਲਣ ਦੇ

ਬਾਵਜੂਦ ਮੰਜ਼ਿਲ 'ਤੇ ਨਾ ਪਹੁੰਚ ਸਕੇ, ਮਨ ਦੀ ਮੁਰਾਦ ਪੂਰੀ ਨਾ ਹੋਈ, 'ਸਹਿਜ ਸੁੱਖ', 'ਅਨੰਤ ਸ਼ਾਂਤੀ' ਪ੍ਰਾਪਤ ਨਾ ਹੋਈ।

ਧਾਰਮਿਕ ਰੁਚੀਆਂ ਦੇ ਮਾਲਕ ਭਾਈ ਲਹਿਣਾ ਜੀ ਦਾ ਲੋਕ ਬੜਾ ਸਤਿਕਾਰ ਕਰਦੇ, ਭਗਤ ਜੀ ਕਹਿ ਕੇ ਪੁਕਾਰਦੇ, ਪਰ ਉਹਨਾਂ ਦੇ ਅੰਦਰ ਅਜੇ ਉਹ ਸ਼ਾਂਤੀ ਨਹੀਂ ਸੀ ਵਸੀ, ਜਿਸ ਦੀ ਉਹਨਾਂ ਨੂੰ ਤਲਾਸ਼-ਸੀ। ਓਹੀ ਸੰਸਾਰੀ ਭਟਕਣਾ, ਬੇਚੈਨੀ ਕਾਇਮ ਸੀ। ਉਹਨਾਂ ਨੂੰ ਤਾਂ ਉਸ 'ਦਾਰੂ' ਦੀ ਲੋੜ ਸੀ, ਜਿਸ ਦੀ ਪ੍ਰਾਪਤੀ ਪਿੱਛੋਂ ਉਹ ਕਹਿ ਸਕਣ, ਜਿਵੇਂ ਨੌਂਵੇਂ ਪਾਤਸ਼ਾਹ ਨੇ ਆਪਣੇ ਰੰਗ ਵਿੱਚ ਆ ਕੇ ਉਚਾਰਿਆ ਹੈ :

'ਮਾਈ, ਮੈ ਧਨੁ ਪਾਇਓ ਹਰਿਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥
ਮਾਇਆ, ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ
ਲੋਭ ਮੋਹ ਏਹ ਪਰਸਿ ਨ ਸਾਕੈ, ਗਹੀ ਭਗਤਿ ਭਗਵਾਨ॥
ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ, ਨਿਜ ਸੁਖ ਮਾਹਿ ਸਮਾਇਆ॥

ਪਰ 'ਨਿਜ ਸੁੱਖ', 'ਸਹਿਜ ਸੁੱਖ', 'ਮਨ ਦੀ ਸ਼ਾਂਤੀ' ਇਹ ਤਾਂ ਪ੍ਰਾਪਤ ਹੋਏ ਨਹੀਂ। ਮਨ 'ਧਾਵਨ ਤੇ ਛੂਟਿਓ' ਨਹੀਂ, ਸਗੋਂ ਭਾਈ ਲਹਿਣਾ ਜੀ ਦੇ ਮਨ ਦੀ ਹਾਲਤ ਤਾਂ ਇਹ ਹੈ :

"ਚੰਚਲੁ ਚੀਤੁ ਨ ਰਹਾਈ ਠਾਇ॥
ਚੋਰੀ ਮਿਰਗੁ ਅੰਗੂਰੀ ਖਾਇ॥"

ਇਹ ਚੰਚਲ ਮਨ ਤਾਂ ਇਕ ਥਾਂ ਟਿਕਦਾ ਨਹੀਂ। ਜਿਵੇਂ ਮਾਲਕ ਤੋਂ ਚੋਰੀ ਅਵਾਰਾ ਮਿਰਗ ਉਸ ਦੇ ਫ਼ਸਲ ਦੀ ਅੰਗੂਰੀ ਖਾ ਜਾਂਦਾ ਹੈ, ਹਾਲਤ ਤਾਂ ਉਹ ਹੈ।

ਗੁਰੂ ਨਾਨਕ ਦੇਵ ਜੀ ਮਨ ਦੀ ਡਾਂਵਾ ਡੋਲ ਅਵਸਥਾ ਬਾਰੇ ਫ਼ੁਰਮਾਉਂਦੇ ਹਨ :

"ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਾਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ॥"

ਊਭਿ ਚੜਤੁ ਹੈ, ਉੱਚਾ ਉੱਠਦਾ ਹੈ, ਹੁਮੱ ਪੰਛੀ ਵਾਂਗ ਅਕਾਸ਼ ਵਿੱਚ ਤਾਰੀਆਂ ਲਾਉਂਦਾ ਹੈ, ਭਾਵ ਬਹੁਤ ਉੱਤਮ ਕਰਮ ਕਰਨ ਦੀ ਪ੍ਰੇਰਨਾ ਦੇਂਦਾ ਹੈ। ਤੇ ਕਬਹੂ ਜਾਇ ਪਇਆਲੇ, ਕਦੇ ਨੀਂਵਾਂ ਪਾਤਾਲ ਵਿੱਚ ਨਿੱਘਰ ਜਾਂਦਾ ਹੈ, ਮੰਦੇ ਕਰਮਾਂ ਕਰਕੇ ਨਰਕਾਂ ਦਾ ਭਾਗੀ ਬਣ ਜਾਂਦਾ ਹੈ। ਇਹ ਲੋਭੀ ਮਨ ਇਕ ਥਾਂ ਨਹੀਂ ਟਿਕਦਾ, ਸਗੋਂ ਚਾਰੇ ਪਾਸੇ ਭਟਕਦਾ ਫਿਰਦਾ ਹੈ।

ਇਹ ਸਾਰਾ ਪੁਆੜਾ ਹੀ ਤਾਂ ਮਨ ਦਾ ਹੈ। ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ :

"ਮਨ ਹੀ ਨਾਲਿ ਝਗੜਾ,
ਮਨ ਹੀ ਨਾਲਿ ਸਾਥ, ਮਨ ਹੀ ਮੰਝਿ ਸਮਾਇ॥
ਮਨੁ ਜੋ ਇਛੇ, ਸੋ ਲਹੈ, ਸਚੈ ਸਬਦਿ ਸੁਭਾਇ॥"

ਕਈ ਵਾਰ ਜਗਿਆਸੂ ਮਨ ਨਾਲ ਝਗੜਾ ਕਰਦਾ-ਕਰਦਾ ਥੱਕ ਵੀ ਜਾਂਦਾ ਹੈ।

ਅੰਤ ਆਪਣੀ ਬੇਵਸੀ ਪ੍ਰਗਟ ਕਰਦਾ ਹੋਇਆ ਪ੍ਰਭੂ ਅੱਗੇ ਤਰਲਾ ਲੈਂਦਾ ਕਹਿੰਦਾ ਹੈ :

"ਮਾਈ, ਮਨੁ ਮੇਰੋ ਬਸਿ ਨਾਹਿ॥
ਨਿਸਿ ਬਾਸੁਰ ਬਿਖਿਆਨ ਕਉ ਧਾਵਤ,
ਕਿਹਿ ਬਿਧਿ ਰੋਕਉ ਤਾਹਿ॥"

ਨਿਸਿ = ਰਾਤ, ਬਾਸੁਰ = ਦਿਨ. ਰਾਤ ਦਿਨੇ ਵਿਸ਼ੇ ਵਿਕਾਰਾਂ ਵੱਲ ਦੌੜਦਾ ਫਿਰਦਾ ਹੈ ਇਹ ਮਨ। ਹੇ ਭਲੇ ਪੁਰਸ਼ੋ! ਦੱਸੋ, ਮੈਂ ਇਹਨੂੰ ਕਿਵੇਂ ਰੋਕਾਂ, ਕਿਵੇਂ ਵੱਸ ਵਿੱਚ ਕਰਾਂ।

ਦਿਆਲੂ ਈਸ਼ਵਰ ਦੀ ਕਿਰਪਾ ਨਾਲ ਕਈ ਵਾਰ ਸੁੱਤੇ ਹੀ ਭਾਗ ਜਾਗ ਪੈਂਦਾ ਹੈ। ਬੰਦ ਬੂਹਿਆਂ ਅੰਦਰ ਵੀ ਕਿਸੇ ਝੀਤ ਰਾਹੀਂ ਗਿਆਨਮਈ ਸੂਰਜ ਦੀ ਕਿਰਣ ਸਾਡੇ ਤਕ ਪਹੁੰਚ ਪੈਂਦੀ ਹੈ, ਸਾਡਾ ਅੰਦਰ ਬਾਹਰ ਰੌਸ਼ਨ ਹੋ ਜਾਂਦਾ ਹੈ। ਏਸੇ ਤਰ੍ਹਾਂ ਭਾਈ ਲਹਿਣਾ ਜੀ ਦੇ ਭਾਗ ਵੀ ਗੁਰੂ ਕਿਰਪਾ ਨਾਲ ਜਾਗ ਪਏ।

ਭਾਈ ਲਹਿਣਾ ਜੀ ਦੇ ਗਵਾਂਢ ਹੀ ਗੁਰੂ ਨਾਨਕ ਮਹਾਰਾਜ ਦਾ ਸਿੱਖ ਭਾਈ ਜੋਧਾ ਰਹਿੰਦਾ ਸੀ। ਅੰਮ੍ਰਿਤ ਵੇਲੇ ਉੱਠ ਕੇ ਉਹ ਗੁਰਦੇਵ ਦੀ ਬਾਣੀ ਬੜੇ ਪ੍ਰੇਮ ਨਾਲ ਪੜ੍ਹਿਆ ਕਰਦਾ। ਲਹਿਣਾ ਜੀ ਦੇ ਕੰਨਾਂ ਵਿੱਚ ਅੰਮ੍ਰਿਤਮਈ ਬਾਣੀ ਦੀ ਧੁਨ ਪਹੁੰਚੀ, ਮਨ ਮੋਹਿਆ ਗਿਆ। ਭਾਈ ਜੋਧਾ ਜੀ ਦੇ ਜਾਗਣ ਤੋਂ ਪਹਿਲਾਂ ਹੀ ਭਾਈ ਲਹਿਣਾ ਜੀ ਜਾਗ ਪੈਂਦੇ। ਉਹਨਾਂ ਦੇ ਕੰਨ ਓਸੇ ਪਾਸੇ ਲੱਗ ਜਾਂਦੇ ਤੇ ਉਹ ਬੜੀ ਉਤਸੁਕਤਾ ਨਾਲ ਜੋਧਾ ਜੀ ਦੀ 'ਵਾਜ਼ ਦੀ ਉਡੀਕ ਕਰਨ ਲੱਗ ਪੈਂਦੇ। ਗੁਰਬਾਣੀ ਦੀ ਮਿੱਠੀ ਸੁਰ ਕੰਨਾਂ ਵਿੱਚ ਪੈਂਦੀ, ਮਨ ਤਨ ਸ਼ਾਂਤ ਹੋ ਜਾਂਦਾ। ਉਹ ਇਉਂ ਮਹਿਸੂਸ ਕਰਦੇ, ਜਿਵੇਂ ਚਾਤ੍ਰਿਕ ਨੂੰ ਸਵਾਂਤੀ ਬੂੰਦ ਮਿਲ ਜਾਂਦੀ ਹੈ।

ਭਾਈ ਜੋਧਾ ਜੀ ਮਿੱਠੀ ਸੁਰ ਨਾਲ ਗਾਉਂਦੇ :

"ਜਿਤੁ ਸੇਵਿਐ ਸੁਖੁ ਪਾਈਐ, ਸੋ ਸਾਹਿਬੁ ਸਦਾ ਸਮ੍ਹਾਲੀਐ॥
ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ॥
ਜਿਉ ਸਾਹਿਬ ਨਾਲਿ ਨ ਹਾਰੀਐ, ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ॥"

ਕਈ ਦਿਨ ਭਾਈ ਲਹਿਣਾ ਜੀ ਦੇ ਅੰਦਰ ਧੁਨ ਗੂੰਜਦੀ ਰਹੀ "ਸੋ ਸਾਹਿਬੁ ਸਦਾ ਸਮ੍ਹਾਲੀਐ।" ਉਸ ਸਾਹਿਬ ਦੀ ਭਾਲ ਕਰਨੀ ਚਾਹੀਦੀ ਹੈ, ਜਿਸ ਦੀ ਅਰਾਧਨਾ ਕਰਨ ਨਾਲ ਸੁੱਖ, ਸਹਿਜ ਸੁੱਖ ਦੀ ਪ੍ਰਾਪਤੀ ਹੋ ਸਕੇ।

ਅੰਮ੍ਰਿਤ ਵੇਲੇ ਭਾਈ ਜੋਧਾ ਜੀ ਗਾ ਰਹੇ ਸਨ :

"ਆਪੇ ਨੇੜੈ, ਆਪੇ ਦੂਰਿ॥
ਆਪੇ ਸਰਬ ਰਹਿਆ ਭਰਪੂਰਿ॥
ਸਤਗੁਰੁ ਮਿਲੈ, ਅੰਧੇਰਾ ਜਾਇ॥
ਜਹ ਦੇਖਾ, ਤਹਿ ਰਹਿਆ ਸਮਾਇ॥"

ਸੁਣਿਆ, ਮਨ ਤ੍ਰਿਪਤਿਆ, ਪਰ ਜਗਿਆਸਾ ਹੋਰ ਵੱਧ ਗਈ। ਸੁੱਤੇ ਜਾਗਦੇ ਭਾਈ ਲਹਿਣਾ ਜੀ ਇਕੋ ਵਾਕ ਦੁਹਰਾਉਂਦੇ ਰਹਿੰਦੇ :

"ਸਤਗੁਰੁ ਮਿਲੈ, ਅੰਧੇਰਾ ਜਾਇ।"

ਮਿਲ ਪਵੇ ਉਹ ਪੂਰਾ ਗੁਰੂ, ਜਿਸ ਦੇ ਮਿਲਾਪ ਨਾਲ ਅਗਿਆਨਤਾ ਦਾ ਹਨ੍ਹੇਰਾ ਦੂਰ ਹੋ ਜਾਏ, ਤੇ ਸਰਬ ਵਿਆਪੀ ਪ੍ਰਭੂ ਹਰ ਥਾਂ ਨਜ਼ਰ ਆ ਜਾਏ।

ਇਕ ਦਿਨ ਫਿਰ 'ਵਾਜ਼ ਕੰਨੀਂ ਪਈ :

"ਗੁਰੂ ਪੂਰੇ ਵਿਣੁ ਮੁਕਤਿ ਨ ਹੋਈ,
ਸਚੁ ਨਾਮੁ ਜਪਿ ਲਾਹਾ ਹੈ॥"

ਠੀਕ ਹੈ, ਪੂਰੇ ਗੁਰੂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪੂਰਾ ਗੁਰੂ ਭਾਲਣਾ ਪਵੇਗਾ। ਉਸ ਪੂਰੇ ਗੁਰੂ ਦਾ ਪਤਾ ਵੀ ਓਸੇ ਕੋਲੋਂ ਮਿਲੇਗਾ, ਜੋ ਉਸ ਦਾ ਸੁਨੇਹਾ ਦੇ ਰਿਹਾ ਹੈ। ਭਾਈ ਲਹਿਣਾ ਜੀ, ਭਾਈ ਜੋਧਾ ਜੀ ਦੇ ਘਰ ਜਾ ਪਹੁੰਚੇ।

ਸਾਰੇ ਖਡੂਰ ਵਿੱਚ ਭਾਈ ਲਹਿਣਾ ਜੀ ਦਾ ਲੋਕ ਬੜਾ ਮਾਣ ਕਰਦੇ ਸਨ। ਭਾਈ ਜੋਧਾ ਨੇ ਆਪ ਨੂੰ ਬੜੇ ਮਾਣ ਆਦਰ ਸਤਿਕਾਰ ਨਾਲ ਬਿਠਾਇਆ।

ਭਾਈ ਲਹਿਣਾ ਜੀ ਸੱਚੇ ਜਗਿਆਸੂ ਵਾਂਗ ਬੜੀ ਨਿਮਰਤਾ ਨਾਲ ਬੋਲੇ, "ਭਾਈ ਜੋਧਾ ਜੀ! ਦੇਵੀ ਪੂਜਦਿਆਂ ਉਮਰ ਦਾ ਬਹੁਤ ਹਿੱਸਾ ਬੀਤ ਗਿਆ ਹੈ, ਪਰ ਮਨ ਸ਼ਾਂਤ ਨਹੀਂ ਹੋਇਆ, ਸਹਿਜ ਸੁੱਖ ਪ੍ਰਾਪਤ ਨਹੀਂ ਹੋਇਆ, ਰੋਗ ਮਿਟਿਆ ਨਹੀਂ। ਆਤਮਾ ਕਹਿੰਦੀ ਹੈ, ਜਿਸ ਵੈਦ ਕੋਲ ਮੇਰੇ ਦੁੱਖ ਦਾ ਦਾਰੂ ਹੈ, ਉਸ ਦਾ ਪਤਾ ਤੁਹਾਨੂੰ ਹੈ, ਜਿਸ ਦੀ ਬਾਣੀ ਆਪ ਰੋਜ਼ ਪੜ੍ਹਦੇ ਹੋ। ਜਿਸ ਗੁਰੂ ਦੇ ਮਿਲਿਆਂ ਅੰਦਰ ਦਾ ਹਨ੍ਹੇਰਾ ਦੂਰ ਹੋ ਜਾਏ। ਆਪ ਜੀ ਦੇ ਮੂੰਹੋਂ ਇਹ ਪਵਿੱਤਰ ਬਾਣੀ ਸੁਣ ਕੇ ਆਤਮਾ ਸ਼ਾਂਤ ਹੁੰਦੀ ਹੈ, ਤਪਦੇ ਮਨ ਨੂੰ ਠੰਢ ਪੈਂਦੀ ਹੈ। ਕਿਰਪਾ ਕਰਕੇ ਦੱਸੋ, ਇਹ ਕਿਸ ਦੀ ਬਾਣੀ ਹੈ, ਤੇ ਉਹ ਗੁਰੂ ਕਿੱਥੇ ਰਹਿੰਦਾ ਹੈ?"

ਭਾਈ ਜੋਧਾ ਜੀ ਨੇ ਓਸੇ ਤਰ੍ਹਾਂ ਸ਼ਰਧਾ ਨਾਲ ਉੱਤਰ ਦਿੱਤਾ, "ਭਗਤ ਜੀ! ਇਹ ਬਾਣੀ ਨਿਰੰਕਾਰੀ ਗੁਰੂ ਨਾਨਕ ਦੇਵ ਜੀ ਦੀ ਹੈ, ਜੋ ਸਾਨੂੰ ਕਲਜੁਗੀ ਜੀਵਾਂ ਨੂੰ ਤਾਰਨ ਵਾਸਤੇ ਅਕਾਲ ਪੁਰਖ ਦੇ ਭੇਜੇ ਸੰਸਾਰ ਵਿੱਚ ਆਏ ਹਨ। ਉਹਨਾਂ ਦਾ ਸਿਧਾਂਤ ਹੈ, ਇਕ ਨਿਰੰਕਾਰ ਦੀ ਅਰਾਧਨਾ ਹੀ ਵਿਛੜੇ ਜੀਵ ਨੂੰ ਪ੍ਰਭੂ ਨਾਲ ਮਿਲਾ ਸਕਦੀ ਹੈ। ਮਹਾਰਾਜ ਇਸ ਸਮੇਂ ਰਾਵੀ ਦੇ ਕੰਢੇ ਕਰਤਾਰਪੁਰ ਵਿੱਚ ਨਿਵਾਸ ਰਖਦੇ ਹਨ।"

ਸ਼ਰਧਾ ਨਾਲ ਥੋੜ੍ਹਾ ਜਿਹਾ ਸਿਰ ਹਿਲਾ ਕੇ ਭਾਈ ਲਹਿਣਾ ਜੀ ਨੇ ਫਿਰ ਬੇਨਤੀ ਕੀਤੀ, "ਭਾਈ ਜੋਧਾ ਜੀ! ਆਗਿਆ ਬਖ਼ਸ਼ੋ ਤਾਂ ਮੈਂ ਰੋਜ਼ ਅੰਮ੍ਰਿਤ ਵੇਲੇ ਆ ਜਾਇਆ ਕਰਾਂ? ਤੁਹਾਡੇ ਮੂੰਹੋਂ ਬਾਣੀ ਸੁਣ ਕੇ ਮਨ ਬੜਾ ਸ਼ਾਂਤ ਹੁੰਦਾ ਹੈ।"

"ਹਾਂ, ਭਗਤ ਜੀ, ਜ਼ਰੂਰ ਦਰਸ਼ਨ ਦਿਆ ਕਰੋ। ਤੁਹਾਡੇ ਵਰਗੇ ਮਹਾਂਪੁਰਸ਼ਾਂ ਦੀ ਸੰਗਤ ਦਾ ਲਾਭ ਹੀ ਲਾਭ ਹੈ।" ਭਾਈ ਜੋਧਾ ਨੇ ਬੜੀ ਪ੍ਰਸੰਨਤਾ ਨਾਲ ਕਿਹਾ।

ਘੜੀਆਂ ਬੱਧੀ ਭਾਈ ਜੋਧਾ ਜੀ ਬਾਣੀ ਪੜ੍ਹਦੇ ਰਹਿੰਦੇ ਤੇ ਭਾਈ ਲਹਿਣਾ ਜੀ ਸੁਣਦੇ ਰਹਿੰਦੇ। ਇਕ ਦਿਨ ਉਹਨਾਂ ਬੜੀ ਸ਼ਰਧਾ ਨਾਲ ਕਿਹਾ, "ਭਾਈ ਜੋਧਾ ਜੀ!

ਤੁਹਾਡਾ ਗੁਣ-ਉਪਕਾਰ ਮੈਂ ਕਿੰਨਾ ਸ਼ਬਦਾਂ ਰਾਹੀਂ ਗਾਵਾਂ। ਇਹ ਬਾਣੀ ਸੁਣਨ ਨਾਲ ਸਾਡੀ ਕਾਇਆ ਪਲਟ ਗਈ ਹੈ। ਅੱਗੇ ਜੋ ਵੀ ਸਾਧੂ ਸੰਤ ਮਿਲਿਆ, ਸੱਚੀ ਸ਼ਰਧਾ ਨਾਲ ਉਸ ਨੂੰ ਗੁਰੂ ਮੰਨ ਕੇ ਉਸ ਦੀ ਪੂਜਾ ਕੀਤੀ, ਪਰ ਅੰਦਰ ਦੀ ਭੁੱਖ ਮਿਟੀ ਨਹੀਂ। ਤੁਹਾਡਾ ਕਥਨ ਠੀਕ ਹੈ, 'ਗੁਰ ਪੂਰੇ ਵਿਣੁ ਮੁਕਤਿ ਨ ਹੋਈ।' ਗੁਰੂ ਪਿਆਰੇ ਭਾਈ ਸਾਹਿਬ ਜੀ, ਹੁਣ ਰਿਹਾ ਨਹੀਂ ਜਾਂਦਾ। ਉਸ ਪੂਰੇ ਗੁਰੂ ਦੇ ਦਰਸ਼ਨਾਂ ਬਿਨਾਂ ਰਹਿਣਾ ਔਖਾ ਹੋ ਗਿਆ ਹੈ। ਵੇਖੋ, ਪ੍ਰਭੂ ਉਸ ਪੂਰੇ ਗੁਰੂ ਦੇ ਦੀਦਾਰ ਦਾ ਸੋਭਾਗ ਕਦੋਂ ਬਖ਼ਸ਼ਦਾ ਹੈ।"

ਭਾਈ ਲਹਿਣਾ ਜੀ ਹੁਣ ਵੀ ਆਏ ਸਾਧੂ-ਸੰਤ ਦੀ ਸੇਵਾ ਬੜੀ ਸ਼ਰਧਾ ਨਾਲ ਕਰਦੇ, ਪਰ ਉਹਨਾਂ ਦੇ ਸਵਾਲਾਂ ਦਾ ਸਹੀ ਉੱਤਰ ਕੋਈ ਨਾ ਦੇ ਸਕਦਾ। ਸਹਿਜ ਸੁੱਖ, ਮੁਕਤੀ, ਈਸ਼ਵਰ ਦਾ ਮਿਲਾਪ, ਕਿਵੇਂ ਪ੍ਰਾਪਤ ਹੋਵੇ? ਇਹ ਹਨ ਜਗਿਆਸੂ ਦੇ ਸਵਾਲ, ਤੇ ਉੱਤਰ ਓਹੀ ਪੁਰਾਣੇ। ਦੇਵੀ ਦੇਵਤਿਆਂ ਦੀ ਪੂਜਾ ਕਰੋ, ਆਏ ਗਏ ਸਾਧੂ ਸੰਤ ਦੀ ਸੇਵਾ ਕਰੋ, ਤੀਰਥਾਂ ਉੱਤੇ ਇਸ਼ਨਾਨ ਕਰੋ, ਪੂਜਾ, ਪਾਠ, ਜੱਗ, ਹੋਮ, ਮਾਲਾ, ਸੰਧਿਆ, ਸਵੇਰ, ਕਿੰਨੇ ਦੇਵਤੇ, ਕਿੰਨਿਆਂ ਦੀ ਪੂਜਾ? ਮਨ ਹੁਣ ਪਰਚਦਾ ਨਹੀਂ। ਪੁੱਛਣ ਵਾਲਾ ਜਗਿਆਸੂ ਹੈ, ਪਰ ਦੱਸਣ ਵਾਲੇ ਅਣਜਾਣ, ਜਾਂ ਫ਼ਰੇਬੀ। ਉਹ ਉਸ ਗੱਲ ਦਾ ਉਪਦੇਸ਼ ਕਰਦੇ ਹਨ, ਜਿਸ ਦਾ ਉਹਨਾਂ ਨੂੰ ਆਪ ਗਿਆਨ ਨਹੀਂ।

ਹਿੰਦੀ ਦਾ ਇਕ ਮਹਾਨ ਕਵੀ ਆਪਣੇ ਵਿਚਾਰ ਇਉਂ ਪੇਸ਼ ਕਰਦਾ ਹੈ :

"ਰਹਿਮਨ ਬਾਤ ਅਗੰਮ ਕੀ, ਕਾਹਿਨ ਸੁਨਨ ਕੀ ਨਾਹਿ।
ਜੋ ਜਾਨਤ ਸੋ ਕਹਿਤ ਨਹਿ, ਕਹਿਤ ਸੋ ਜਾਨਤ ਨਾਹਿ।"

ਜਿਹੜੇ ਉਸ ਨੂੰ ਜਾਣ ਲੈਂਦੇ ਹਨ, ਉਹ ਮੂੰਹੋਂ ਨਹੀਂ ਕਹਿੰਦੇ, ਗਲੀ ਬਾਜ਼ਾਰ ਢੰਡੋਰਾ ਨਹੀਂ ਪਿੱਟਦੇ, ਤੇ ਜੋ ਕਹਿੰਦੇ ਫਿਰਦੇ ਨੇ, ਉਹ ਜਾਣਦੇ ਨਹੀਂ।

ਭਾਈ ਗੁਰਦਾਸ ਜੀ ਇਕ ਥਾਂ ਬੜਾ ਸੁੰਦਰ ਪ੍ਰਮਾਣ ਦੇਂਦੇ ਹਨ :

"ਜੈਸੇ ਰੂਪ ਰੰਗ ਬਿਧਿ ਪੂਛੈ ਅੰਧ-ਅੰਧ ਪ੍ਰਤਿ,
ਆਪ ਹੀ ਨ ਦੇਖੈ, ਤਾਂਹਿ ਕੈਸੇ ਕੋ ਦਿਖਾਵਈ।"

ਕੋਈ ਅੰਨ੍ਹਾ ਪੁਰਸ਼ ਕਿਸੇ ਦੂਸਰੇ ਨੇਤਰਹੀਣ ਪਾਸੋਂ ਆਪਣੇ ਪਿਆਰੇ ਦੇ ਰੰਗ ਰੂਪ ਬਾਰੇ ਪੁੱਛਦਾ ਹੈ। ਦੂਸਰਾ ਆਪ ਹੀ ਦੇਖਣ ਦੇ ਸਮਰੱਥ ਨਹੀਂ, ਤਾਂ ਪੁੱਛਣ ਵਾਲੇ ਨੂੰ ਕੀ ਦੱਸੇਗਾ?

"ਜੈਸੇ ਰਾਗ ਨਾਦ ਪੂਛੈ ਬਹਿਰੋ ਜੋ ਬਹਿਰਾ ਪੈ,
ਸਮਝੇ ਨ ਆਪ, ਤਾਹਿ ਕੈਸੇ ਸਮਝਾਵਈ।"

ਬੋਲਾ ਪੁਰਸ਼ ਦੂਸਰੇ ਬੋਲੇ ਕੋਲੋਂ ਪੁੱਛਦਾ ਹੈ ਕਿ ਸਾਜ਼ ਕਿਹੋ ਜਿਹੇ ਵੱਜ ਰਹੇ ਹਨ ਤੇ ਗਾਉਣ ਵਾਲੇ ਕਿਹੜਾ ਰਾਗ ਗਾ ਰਹੇ ਹਨ, ਤਾਂ ਬੋਲਾ ਅੱਗੋਂ ਕੀ ਜਵਾਬ ਦੇ ਸਕਦਾ ਹੈ। ਜਿਹੜਾ ਆਪ ਹੀ ਸੁਣ ਸਮਝ ਨਹੀਂ ਸਕਦਾ, ਉਹ ਦੂਸਰੇ ਨੂੰ ਕੀ ਸਮਝਾ ਸਕਦਾ ਹੈ?

"ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੈ,
ਬੋਲ ਨ ਸਕਤ, ਕੈਸੇ ਸਬਦ ਸੁਨਾਵਈ।"

ਗੂੰਗਾ ਆਦਮੀ ਸੁਣ ਤਾਂ ਸਕਦਾ ਹੈ, ਪਰ ਬੋਲ ਨਹੀਂ ਸਕਦਾ। ਉਹ ਕੋਲ ਖਲੋ ਤੋਂ ਇਸ਼ਾਰੇ ਨਾਲ ਸੁਣੇ ਬਚਨ ਦਾ ਬਿਬੇਕ, ਅਰਥ ਪੁੱਛਦਾ ਹੈ, ਪਰ ਦੂਸਰਾ ਵੀ ਗੂੰਗਾ ਹੈ। ਉਹ ਵੀ ਬੋਲ ਨਹੀਂ ਸਕਦਾ, ਤਾਂ ਪੁੱਛਣ ਵਾਲੇ ਨੂੰ ਅਰਥ ਕਿਵੇਂ ਸਮਝਾਵੇਗਾ?

ਆਖ਼ਰੀ ਪੰਗਤੀ ਵਿੱਚ ਭਾਈ ਸਾਹਿਬ ਸਿੱਟਾ ਕੱਢਦੇ ਹਨ :

"ਬਿਨ ਸਤਿਗੁਰ ਖੋਜੇ ਬ੍ਰਹਮ ਗਿਆਨ ਧਿਆਨ ਜੌ ਪੈ,
ਅਨਥਾ ਅਗਯਾਨ ਮਤਿ ਆਨ ਪੈ ਨ ਪਾਵਈ।"

ਏਸੇ ਤਰ੍ਹਾਂ ਜੇ ਕੋਈ ਪੂਰੇ ਗੁਰੂ ਬਿਨਾਂ ਹੋਰਨਾਂ ਭੇਖਧਾਰੀਆਂ ਪਾਸੋਂ ਬ੍ਰਹਮ, ਈਸ਼ਵਰ ਦਾ ਗਿਆਨ ਪ੍ਰਾਪਤ ਕਰਨਾ ਚਾਹੇ, ਤਾਂ ਉਹ ਆਪਣੀ ਅਗਿਆਨਤਾ ਕਾਰਨ ਹੋਰ ਅਗਿਆਨੀਆਂ ਪਾਸੋਂ ਗਿਆਨ ਪ੍ਰਾਪਤ ਨਹੀਂ ਕਰ ਸਕੇਗਾ।

ਇਕ ਥਾਂ ਹੋਰ ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ, ਜੇ ਕਿਸੇ ਨੂੰ ਚੰਗਿਆਂ ਭਾਗਾਂ ਕਰ ਕੇ ਸੱਚੇ ਗੁਰੂ ਦੀ ਤਾਂਘ ਲੱਗ ਜਾਏ, ਅੰਤਰ ਆਤਮੇ ਸੱਚੇ ਗੁਰੂ ਦੇ ਪਿਆਰ ਦੀ ਭੁੱਖ ਜਾਗ ਪਏ, ਤਾਂ ਕੋਈ ਵੀ ਭੇਖਧਾਰੀ ਉਹਦੀ ਭੁੱਖ ਮਿਟਾ ਨਹੀਂ ਸਕਦਾ।

"ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ,
ਪਿਤਾ ਕੋ ਪਿਆਰ ਨ ਪਿਰੋਸੀ ਪਹਿ ਪਾਈਐ।"

ਅੰਬ ਦੀ ਸਧਰ ਇੰਬਲੀ ਖਾਧਿਆਂ ਪੂਰੀ ਨਹੀਂ ਹੁੰਦੀ। ਗਵਾਂਢੀ ਕਿੰਨਾ ਵੀ ਚੰਗੇ ਸੁਭਾਉ ਦਾ ਹੋਵੇ, ਉਸ ਤੋਂ ਪਿਤਾ ਵਰਗਾ ਪਿਆਰ ਨਹੀਂ ਮਿਲ ਸਕਦਾ।

"ਸਾਗਰ ਕੀ ਨਿਧਿ ਕਤ ਪਾਈਅਤਿ ਪੋਖਰ ਸੈ,
ਦਿਨ ਕਰ ਸਰ ਦੀਪ ਜੋਤਿ ਨ ਪੁਜਾਈਐ।"

ਸਮੁੰਦਰ ਵਿੱਚ ਜਿੱਥੇ ਹੀਰੇ ਮੋਤੀ, ਰਤਨ, ਜਵਾਹਰ, ਭਰਪੂਰ ਖ਼ਜ਼ਾਨੇ ਭਰੇ ਪਏ ਹਨ, ਉਹੋ ਜਿਹੇ ਖ਼ਜ਼ਾਨੇ ਛੱਪੜ ਵਿੱਚੋਂ ਕਿੱਥੋਂ ਮਿਲ ਜਾਣਗੇ ?

ਦਿਨਕਰ, ਸੂਰਜ, ਜਿਸ ਦੇ ਉਦੇ ਹੋਣ ਨਾਲ ਦਿਨ ਹੋ ਜਾਂਦਾ ਹੈ। ਦੀਵੇ ਦੀ ਜੋਤ ਸੂਰਜ ਦੇ ਬਰਾਬਰ ਕਿਵੇਂ ਪੁੱਜ ਸਕਦੀ ਹੈ।

"ਇੰਦ੍ਰ ਬਰਖਾ ਸਮਾਨ ਪੂਜਸਿ ਨ ਕੂਪ ਜਲ,
ਚੰਦਨ ਸੁਬਾਸ ਨ ਪਲਾਸ ਮਹਿਕਾਈਐ।"

ਕੂਪ, ਭਾਵ ਖੂਹ ਦਾ ਪਾਣੀ ਬੱਦਲਾਂ ਦੀ ਬਾਰਸ਼ ਦੇ ਬਰਾਬਰ ਨਹੀਂ ਪੁੱਜ ਸਕਦਾ। ਜਿਹੋ ਜਿਹੀ ਖ਼ੁਸ਼ਬੂ ਚੰਦਨ ਵਿੱਚੋਂ ਆਉਂਦੀ ਹੈ, ਉਹੋ ਜਿਹੀ ਮਹਿਕ ਛਿੱਛਰੇ (ਪਲਾਸ) ਵਿੱਚੋਂ ਨਹੀਂ ਆ ਸਕਦੀ।

ਏਹੀ ਪ੍ਰਮਾਣ ਭਾਈ ਸਾਹਿਬ ਛੱਤੀਵੀਂ ਵਾਰ ਵਿੱਚ ਵੀ ਦੇਂਦੇ ਹਨ :

"ਚਾਨਣਿ ਚੰਦ ਨ ਪੁਜਈ, ਚਮਕੇ ਟਾਨਾਣਾ।
ਸਾਇਰ ਬੂੰਦ ਬਰਾਬਰੀ, ਕਿਉਂ ਆਖਿ ਵਖਾਣਾ।
ਕੀੜੀ ਇਭ ਨ ਅਪੜੈ ਕੂੜਾ ਤਿਸ ਮਾਣਾ।"

ਟਟਾਹਣੇ ਦਾ ਚੰਦ ਦੇ ਚਾਨਣ ਨਾਲ ਕੀ ਮੁਕਾਬਲਾ ? ਸਮੁੰਦਰ ਤੇ ਬੂੰਦ ਦੀ ਕੀ

ਬਰਾਬਰੀ? ਏਸੇ ਤਰ੍ਹਾਂ ਕੀੜੀ ਭਾਵੇਂ ਕਿੰਨਾ ਝੂਠਾ ਮਾਣ ਪਈ ਕਰੇ, ਉਹ ਇਭ, ਭਾਵ ਹਾਥੀ ਦੇ ਬਰਾਬਰ ਨਹੀਂ ਪੁੱਜ ਸਕਦੀ।

ਏਥੇ ਵਿਆਖਿਆ ਸਮਰੱਥ ਤੇ ਅਸਮਰੱਥ ਦੀ ਹੈ। ਕਬਿੱਤ ਦੀ ਚੌਥੀ ਪੰਗਤੀ ਵਿੱਚ ਭਾਈ ਸਾਹਿਬ ਸਿੱਟਾ ਪੇਸ਼ ਕਰਦੇ ਹਨ :

"ਸ੍ਰੀ ਗੁਰੂ ਦਯਾਲ ਸੀ ਦਯਾ ਨ ਆਨ ਦੇਵ ਮੈ, ਜੌ
ਖੰਡ, ਬ੍ਰਹਿਮੰਡ ਉਦੇ ਅਸਤ ਲੌ ਧਾਈਐ।"

ਭਾਰਤੀ ਰਿਸ਼ੀਆਂ ਨੇ ਧਰਤੀ ਨੂੰ ਨੌਂ ਹਿੱਸਿਆਂ, ਨੌਂ ਖੰਡਾਂ ਵਿੱਚ ਵੰਡਿਆ ਹੈ, ਪੁਰਾਤਨ ਗ੍ਰੰਥਾਂ ਵਿੱਚ ਉਹਨਾਂ ਦੇ ਨਾਮ ਇਉਂ ਲਿਖੇ ਹਨ : ੧. ਕੁਲ ਖੰਡ, ੨. ਹਿਰਨਮਯ ਖੰਡ, ੩. ਇਲਾਬ੍ਰਤ ਖੰਡ, ੪. ਕੇਤਮਾਲ ਖੰਡ, ੫. ਹਰਿਵਰਖ ਖੰਡ, ੬. ਰਮਯਕ ਖੰਡ, ੭. ਕਿੰਪੁਰਖ ਖੰਡ, ੮. ਭਦਰ ਖੰਡ ਤੇ ੯. ਭਾਰਤ ਖੰਡ।

ਅਸੀਂ ਅੱਜ ਭਾਰਤ ਖੰਡ ਬਾਰੇ ਹੀ ਜਾਣਦੇ ਹਾਂ। ਬਾਕੀ, ਕਿਹੜਾ ਖੰਡ ਧਰਤੀ ਦਾ ਕਿਹੜਾ ਭਾਗ ਸੀ, ਨਹੀਂ ਕਿਹਾ ਜਾ ਸਕਦਾ। ਹੁਣ ਤਾਂ ਨੌਂ-ਖੰਡ ਕੇਵਲ ਮੁਹਾਵਰੇ ਵਜੋਂ ਵਰਤਿਆ ਜਾਂਦਾ ਹੈ।

ਭਾਈ ਸਾਹਿਬ ਕਹਿੰਦੇ ਹਨ ਕਿ ਭਾਵੇਂ ਚੜ੍ਹਦੇ ਤੋਂ ਲਹਿੰਦੇ ਤਕ ਸਾਰੇ ਖੰਡ, ਸਾਰਾ ਬ੍ਰਹਿਮੰਡ ਭਾਲ ਥੱਕੀਏ, ਗੁਰੂ ਵਰਗੀ ਦਿਆਲਤਾ ਹੋਰ ਕਿਸੇ ਦੇਵੀ ਦੇਵਤੇ ਵਿੱਚ ਨਹੀਂ।

ਭਾਈ ਲਹਿਣਾ ਜੀ ਦਾ ਮਨ ਦੇਵੀ ਦੇਵਤਿਆਂ ਵੱਲੋਂ ਉਕਤਾ ਗਿਆ, ਪੂਰੇ ਗੁਰੂ ਦੀ ਪ੍ਰਾਪਤੀ ਦੀ ਜਗਿਆਸਾ ਅੰਦਰ ਵੱਧ ਗਈ। ਭਾਈ ਜੋਧੇ ਰਾਹੀਂ ਗੁਰਬਾਣੀ ਤੇ ਗੁਰਬਾਣੀ ਰਾਹੀਂ ਗੁਰੂ ਨਾਨਕ ਅੰਦਰ ਵੱਸ ਗਿਆ। ਮਨ ਹਰ ਵੇਲੇ ਦਰਸ਼ਨਾਂ ਵਾਸਤੇ ਤੜਪਦਾ ਹੈ, ਪਰ ਜਿੰਨਾ ਚਿਰ ਅੱਗੇ ਪੱਕਾ ਆਸਰਾ ਨਾ ਮਿਲ ਜਾਏ, ਪੁਰਾਣਾ ਜਰਜਰਾ ਛੱਡਿਆ ਨਹੀਂ ਜਾਂਦਾ।

"ਹੱਛਾ, ਇਸ ਵਾਰ ਵੈਸ਼ਨੋ ਦੇਵੀ ਦੀ ਯਾਤਰਾ ਨੂੰ ਜਾਂਦੇ ਹੋਏ, ਕਰਤਾਰਪੁਰ ਗੁਰਦੇਵ ਦੇ ਦਰਸ਼ਨ ਜ਼ਰੂਰ ਕਰਾਂਗੇ।"

ਮਨ ਪੱਕਾ ਬਣ ਗਿਆ। ਭਾਈ ਲਹਿਣਾ ਜੀ ਸੰਗ ਦੇ ਮੁੱਖੀਏ ਬਣ ਕੇ ਤੁਰ ਪਏ। ਉਹਨਾਂ ਜਾਣ ਬੁੱਝ ਕੇ ਉਹ ਰਸਤਾ ਚੁਣਿਆ, ਜੋ ਕਰਤਾਰਪੁਰ ਦੇ ਕੋਲ ਦੀ ਜਾਂਦਾ ਸੀ। ਕਰਤਾਰਪੁਰ ਤੋਂ ਥੋੜ੍ਹੀ ਹੀ ਦੂਰ ਸੰਗ ਨੇ ਪੜਾਅ ਕੀਤਾ। ਸਾਥੀਆਂ ਨੂੰ ਓਥੇ ਛੱਡ ਕੇ ਭਾਈ ਲਹਿਣਾ ਜੀ ਘੋੜੀ 'ਤੇ ਅਸਵਾਰ ਹੋ ਕੇ ਕਰਤਾਰਪੁਰ ਨੂੰ ਤੁਰ ਪਏ। ਪਿੰਡੋਂ ਥੋੜ੍ਹੀ ਦੂਰ ਬਾਹਰ ਖੇਤਾਂ ਵਿੱਚ ਇਕ ਬਜ਼ੁਰਗ ਦਾ ਮੇਲ ਹੋ ਗਿਆ। ਲਹਿਣਾ ਜੀ ਨੇ ਬੜੀ ਸ਼ਰਧਾ ਨਾਲ ਪੁੱਛਿਆ, "ਮਹਾਰਾਜ! ਮੈਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨੇ ਹਨ।"

ਬਜ਼ੁਰਗ ਨੇ ਲਹਿਣਾ ਜੀ ਨੂੰ ਬੜੇ ਧਿਆਨ ਨਾਲ ਤਕਿਆ ਤੇ ਕਿਹਾ, "ਮੇਰੇ ਮਗਰ-ਮਗਰ ਆ ਜਾਹ। ਤੈਨੂੰ ਤੇਰਾ ਗੁਰੂ ਮਿਲਾ ਦੇਂਦੇ ਹਾਂ।"

ਮੰਜ਼ਿਲ 'ਤੇ ਪਹੁੰਚ ਕੇ ਗੁਰਦੇਵ ਨੇ ਹੱਥ ਦੇ ਇਸ਼ਾਰੇ ਨਾਲ ਕਿਹਾ, "ਔਸ ਕਿੱਲੇ

ਨਾਲ ਘੋੜੀ ਬੰਨ੍ਹ ਦੇਹ, ਔਥੋਂ ਖੂਹ ਤੋਂ ਹੱਥ ਮੂੰਹ ਧੋ ਕੇ ਔਸ ਅੰਦਰ ਚਲਾ ਜਾਹ। ਤੇਰਾ ਗੁਰੂ ਤੈਨੂੰ ਮਿਲ ਪਵੇਗਾ।"

ਦਸ ਮਿੰਟ ਬਾਅਦ ਲਹਿਣਾ ਜੀ ਧਰਮਸ਼ਾਲ ਦੇ ਅੰਦਰ ਗਏ, ਤਾਂ ਅੱਗੇ ਸਿੰਘਾਸਣ ਉੱਤੇ ਓਹਾ ਬਜ਼ੁਰਗ ਬੈਠੇ ਸਨ। ਭਾਈ ਲਹਿਣਾ ਧਾ ਕੇ ਗੁਰਦੇਵ ਦੇ ਚਰਨਾਂ ਨਾਲ ਜਾ ਲਿਪਟਿਆ। ਉਹਨੇ ਭਰੀ ਆਵਾਜ਼ ਨਾਲ ਕਿਹਾ, "ਮੇਰੇ ਗੁਰਦੇਵ! ਖਿਮਾਂ ਕਰੋ, ਮੈਥੋਂ ਅਵੱਗਿਆ ਹੋ ਗਈ। ਆਪ ਪੈਦਲ ਤੇ ਮੈਂ ਅਨਜਾਣ ਹਜ਼ੂਰ ਦੇ ਨਾਲ-ਨਾਲ ਘੋੜੀ 'ਤੇ ਚੜ੍ਹਿਆ ਆਇਆ।"

ਗੁਰਦੇਵ ਨੇ ਹੱਥ ਦੇ ਇਸ਼ਾਰੇ ਨਾਲ ਧੀਰਜ ਦੇਂਦਿਆਂ ਕਿਹਾ, "ਪੁਰਖਾ, ਸਤਿਨਾਮ ਜਪੋ। ਭਲੇ ਸਮੇਂ ਆਏ ਹੋ। ਤੁਹਾਡਾ ਨਾਮ ਕੀ ਹੈ?"

"ਮਹਾਰਾਜ! ਸੇਵਕ ਦਾ ਨਾਮ ਲਹਿਣਾ ਹੈ।" ਲਹਿਣਾ ਜੀ ਨੇ ਸਿਰ ਝੁਕਾਅ ਕੇ ਕਿਹਾ।

ਗੁਰਦੇਵ ਨੇ ਅੱਗੋਂ ਹੱਸ ਕੇ ਕਿਹਾ, "ਫਿਰ ਅਵੱਗਿਆ ਕੇਹੀ। ਲਹਿਣੇਦਾਰ ਸਦਾ ਘੋੜਿਆਂ 'ਤੇ ਚੜ੍ਹ ਕੇ ਹੀ ਆਇਆ ਕਰਦੇ ਹਨ। ਬੈਠੋ, ਤੁਹਾਡਾ ਲਹਿਣਾ ਏਥੋਂ ਹੀ ਮਿਲੇਗਾ।"

ਜਿਸ ਰਸਤੇ ਬਾਰੇ ਜਗਿਆਸੂ ਪੁੱਛਦਾ ਸੀ, ਉਹ ਰਸਤਾ ਮਿਲ ਗਿਆ, ਸਹੀ ਰਸਤਾ। ਤੇ ਭਾਈ ਲਹਿਣਾ ਜੀ ਉਸ ਉੱਤੇ ਪੂਰੇ ਸਿਦਕ ਭਰੋਸੇ ਨਾਲ ਤੁਰ ਪਏ।

ਸਭ ਤੋਂ ਪਹਿਲਾਂ ਲੋੜ ਹੈ ਸੱਚਾ ਸੇਵਕ ਬਣਨ ਦੀ। ਗੁਰੂ ਨਾਨਕ ਦੇਵ ਮਹਾਰਾਜ ਨੇ ਰਸਤਾ ਦੱਸ ਦਿੱਤਾ।

"ਐਸੀ ਸੇਵਕੁ ਸੇਵਾ ਕਰੈ॥
ਜਿਸ ਕਾ ਜੀਉ ਤਿਸੁ ਆਗੈ ਧਰੈ॥
ਸਾਹਿਬ ਭਾਵੈ, ਸੋ ਪਰਵਾਣੁ॥
ਸੋ ਸੇਵਕ ਦਰਗਹ ਪਾਵੈ ਮਾਣ॥"

ਭਾਈ ਲਹਿਣਾ ਜੀ ਨੇ ਇਹ ਗੁਰਮੰਤਰ ਹਿਰਦੇ ਵਸਾ ਲਿਆ। ਉਹਨਾਂ ਆਪਣਾ ਜੀਵਨ ਉਹੋ ਜਿਹਾ ਬਣਾ ਲਿਆ ਜਿਹੋ ਜਿਹਾ ਸਾਹਿਬ ਨੂੰ ਭਾਉਂਦਾ ਸੀ। ਪੂਰਨ ਵੈਦ ਮਿਲ ਗਿਆ, ਸਾਰੇ ਮਾਨਸਿਕ ਰੋਗ ਮਿਟ ਗਏ। ਭਾਈ ਲਹਿਣਾ ਜੀ ਗੁਰੂ ਦੇ ਪ੍ਰੇਮ ਵਿੱਚ ਪੂਰੀ ਤਰ੍ਹਾਂ ਰੰਗੇ ਗਏ। ਪ੍ਰੀਖਿਆ ਦੇ ਕਈ ਸਮੇਂ ਆਏ, ਤੇ ਜਗਿਆਸੂ ਹਰ ਪ੍ਰੀਖਿਆ ਵਿੱਚ ਪੂਰਾ ਉਤਰਿਆ। ਓਹਾ ਅਵਸਥਾ ਬਣ ਗਈ,

"ਜੈਸਾ ਸੇਵੈ, ਤੈਸੋ ਹੋਵੈ॥"

ਗੁਰੂ ਨਾਨਕ ਨੂੰ ਸਿਉਂਦਾ-ਸਿਉਂਦਾ, ਲਹਿਣਾ ਆਪ ਨਾਨਕ ਹੋ ਗਿਆ। ਗੁਰੂ ਤੇ ਸਿੱਖ ਵਿੱਚ ਕੋਈ ਭੇਦ ਨਾ ਰਹਿ ਗਿਆ। ਮਿੱਤਰਾਂ ਨਾਲੋਂ ਪਿਆਰਾ, ਪੁੱਤਰਾਂ ਨਾਲੋਂ ਪਿਆਰਾ, ਆਪਣੇ ਅੰਗ ਵਰਗਾ ਪਿਆਰਾ ਲਹਿਣਾ, ਲਹਿਣੇ ਤੋਂ ਅੰਗਦ ਬਣ ਗਿਆ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

"ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਇਆ
ਜੋਤੀ ਜੋਤ ਮਿਲਾਇਕੈ, ਸਤਿਗੁਰ ਨਾਨਕ ਰੂਪ ਵਟਾਇਆ।"

ਸਤਿਗੁਰ ਨਾਨਕ ਦਾ ਰੂਪ ਅੰਗਦ ਗੁਰੂ ਬਣ ਗਿਆ। ਤੇ ਦੂਸਰਾ ਰਾਹੀ ਸੀ ਸ੍ਰੀ ਅਮਰਦਾਸ ਜੀ। ਪੁਰਾਣੇ ਰਿਸ਼ੀਆਂ ਨੇ ਦੱਸਿਆ, ਤੀਰਥਾਂ 'ਤੇ ਇਸ਼ਨਾਨ ਕਰੋ, ਰੱਬ ਮਿਲ ਜਾਏਗਾ। ਬੜੀ ਸ਼ਰਧਾ ਨਾਲ ਸ੍ਰੀ ਅਮਰਦਾਸ ਜੀ ਬਾਈ ਵਾਰ ਹਰਿਦੁਆਰ ਗੰਗਾ ਜੀ ਇਸ਼ਨਾਨ ਕਰਨ ਗਏ। ਗਏ ਤੇ ਪਰਤ ਆਏ, ਪਰ ਉਹ ਕੁਝ ਨਸੀਬ ਨਾ ਹੋਇਆ, ਜਿਸ ਵਾਸਤੇ ਐਨੀ ਘਾਲਣਾ ਘਾਲੀ, ਕਿਉਂਕਿ ਏਥੇ ਵੀ ਰਸਤਾ ਗ਼ਲਤ ਸੀ।

ਤੀਰਥ ਯਾਤਰਾ ਨੂੰ ਮੁਕਤੀ ਦਾ ਸਾਧਨ ਮੰਨਣਾ ਵੀ ਕਰਮ-ਕਾਂਡ ਦਾ ਇਕ ਹਿੱਸਾ ਹੈ। ਸਨਾਤਨੀ ਧਰਮ ਦੀ ਬੁਨਿਆਦ ਹੀ ਕਰਮ-ਕਾਂਡ ਉੱਤੇ ਖਲੀ ਹੈ। ਫਿਰ ਸਾਧਾਰਨ ਕਰਮ ਤੋਂ ਲੈ ਕੇ ਔਖੇ ਤੋਂ ਔਖੇ ਕਰਮ ਨੂੰ ਅਜਿਹਾ ਸੂਤਰ ਬੱਧ ਕੀਤਾ ਹੈ ਕਿ ਵਹਿਮੀ ਪੁਰਸ਼ ਉਸ ਜਾਲ ਵਿੱਚੋਂ ਨਿਕਲ ਨਹੀਂ ਸਕਦਾ, ਪਰ ਅੱਜ ਅਸੀਂ ਸਿਰਫ਼ ਤੀਰਥਾਂ ਉੱਤੇ ਇਸ਼ਨਾਨ ਬਾਰੇ ਹੀ ਕਹਿਣਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਪਾਪ ਕਰਹਿ ਪੰਚਾ ਕੇ ਬਸਿ ਰੇ॥
ਤੀਰਥਿ ਨਾਇ, ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥
ਜਮਪੁਰਿ ਬਾਂਧਿ ਖਰੇ ਕਾਲੰਕ॥"

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਇਹਨਾਂ ਪੰਜਾਂ ਦੇ ਅਸਰ ਥੱਲੇ ਪਾਪ ਕਰਦਾ ਹੈ। ਪੰਡਤ ਦੇ ਦੱਸੇ ਅਨੁਸਾਰ ਕਿਸੇ ਤੀਰਥ 'ਤੇ ਜਾ ਕੇ ਇਸ਼ਨਾਨ ਕਰਕੇ ਕਹਿੰਦਾ ਹੈ, 'ਬੱਸ, ਪਿਛਲੇ ਸਾਰੇ ਪਾਪ ਉਤਰ ਗਏ।' ਪਾਪ ਦਾ ਡਰ ਮਨ ਤੋਂ ਲਹਿ ਗਿਆ। ਫਿਰ ਨਿਰਸੰਕੋਚ ਹੋ ਕੇ ਵਧੇਰੇ ਪਾਪ ਕਰਨ ਲੱਗ ਪਿਆ। ਜਿਸ ਨੂੰ ਇਹ ਯਕੀਨ ਹੋ ਜਾਏ ਕਿ ਇਕ ਵਾਰ ਗੰਗਾ ਵਿੱਚ ਟੁੱਭੀ ਲਾਉਣ ਨਾਲ ਪਿਛਲੇ ਸਾਰੇ ਪਾਪ ਉਤਰ ਜਾਣੇ ਹਨ, ਉਹ ਫਿਰ ਪਾਪ ਕਰਨ ਤੋਂ ਕਿਉਂ ਝਿਜਕੇਗਾ। ਪਰ ਪਤਾ ਓਦੋਂ ਲੱਗੇਗਾ, ਜਦੋਂ ਇਹ ਕਲੰਕਾਂ, ਪਾਪਾਂ ਦਾ ਫਲ ਭੁਗਤਾਉਣ ਵਾਸਤੇ ਬੰਨ੍ਹ ਕੇ ਜਮਪੁਰੀ ਨੂੰ ਲੈ ਜਾਣਗੇ।

ਪਰ ਇਸ ਰਾਹੀ ਦੇ ਅੰਦਰ ਤਾਂ ਇਹ ਭੁਲੇਖਾ ਵੀ ਨਹੀਂ। ਇਸ ਦੀਆਂ ਰੁੱਚੀਆਂ ਧੁਰੋਂ ਧਾਰਮਿਕ ਹਨ। ਫਿਰ ਵੀ 'ਸਹਿਜ ਸੁੱਖ' ਦੀ ਪ੍ਰਾਪਤੀ ਨਹੀਂ, ਅੰਦਰ ਕੁਝ ਘਾਟ ਹੈ, ਜੋ ਪੂਰੀ ਨਹੀਂ ਹੋਈ। ਭਗਤ ਰਵਿਦਾਸ ਜੀ ਦੇ ਕਥਨ ਅਨੁਸਾਰ :

"ਜਾ ਕਾਰਨਿ ਹਮ ਤੁਮ ਆਰਾਧੇ, ਸੋ ਦੁਖੁ ਅਜਹੂ ਸਹੀਐ।"

ਜਿਸ ਸ਼ਾਂਤੀ ਤੇ ਮੁਕਤੀ ਵਾਸਤੇ ਬਾਈ ਵਾਰ ਹਰਿਦੁਆਰ ਜਾ ਕੇ ਗੰਗਾ ਇਸ਼ਨਾਨ ਕੀਤਾ, ਉਹ ਨਸੀਬ ਨਹੀਂ ਹੋਏ। ਜਗਿਆਸੂ ਦੀ ਸ਼ਰਧਾ ਤੇ ਉੱਦਮ ਵਿੱਚ ਫ਼ਰਕ ਨਹੀਂ, ਪਰ ਰਸਤਾ ਗ਼ਲਤ ਸੀ। ਇਸ ਵਾਸਤੇ ਸਾਰੀ ਮਿਹਨਤ ਵਿਅਰਥ ਗਈ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :.

"ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ
ਮੂਲ ਖੋਇ ਰੋਵੈ, ਪੁਨਿ ਰਾਜ-ਡੰਡ ਲਾਗਈ।"

ਕੱਲਰ ਵਾਲੀ ਜ਼ਮੀਨ ਵਿੱਚ ਮਿਹਨਤ ਕੀਤੀ, ਵਾਹੀ, ਸੁਹਾਗੀ, ਬੀਜੀ ਪਰ ਉਸ ਵਿੱਚ ਕੋਈ ਵੀ ਫ਼ਸਲ ਭਾਵੇਂ ਧਾਨ (ਝੋਨਾ) ਹੋਵੇ, ਭਾਵੇਂ ਪਾਨ, ਨਹੀਂ ਜੰਮ ਸਕਦੀ। ਸਿੱਟਾ, ਮੂਲ ਵੀ ਗਿਆ, ਮਿਹਨਤ ਵੀ ਗਈ। ਉਲਟਾ ਰਾਜ-ਡੰਡ ਮਾਮਲਾ ਦੇਣਾ ਪੈ ਗਿਆ। ਪਲੇ ਪਛਤਾਵਾ ਤੇ ਰੋਣਾ ਹੀ ਰਿਹਾ :

"ਸਲਲਿ ਬਿਲੋਏ ਜੈਸੇ ਨਿਕਸਤ ਨਾਂਹਿ ਘ੍ਰਿਤ,
ਮਟਕੀ ਮਥਨੀਆਂ ਹੂੰ ਤੋਰ ਫੋਰ ਭਾਰਾਈ।"

ਸਲਲ ਕਹੀਏ ਪਾਣੀ। ਪਾਣੀ ਰਿੜਕਣ ਨਾਲ ਮੱਖਣ ਨਹੀਂ ਨਿਕਲਦਾ। ਐਵੇਂ ਚਾਟੀ ਤੇ ਮਧਾਣੀ ਤੋੜਨ ਵਾਲਾ ਨਿਸਫਲ ਕਰਮ ਹੀ ਹੈ।

"ਭੂਤਨ ਤੇ ਪੂਤ ਮਾਂਗੈ ਹੋਤ ਨ ਸਪੂਤੀ ਕੋਊ,
ਜੀਅ ਕੋ ਪਰਤ ਸੰਸੋ, ਤਯਾਗੈ ਹੂੰ ਨ ਤਯਾਗਈ।"

ਭੂਤਨਿਆਂ ਤੋਂ ਪੁੱਤਰ ਮੰਗਣ ਵਾਲੀ ਕਦੇ ਸਪੁੱਤੀ ਨਹੀਂ ਹੋਈ, ਸਗੋਂ ਮੰਨਣ ਵਾਲੀ ਦੇ ਦਿਲ ਵਿੱਚ ਭੂਤਾਂ ਪ੍ਰੇਤਾਂ ਦਾ ਅਜਿਹਾ ਵਹਿਮ ਬਹਿ ਜਾਂਦਾ ਹੈ ਕਿ ਫਿਰ ਉਹ ਕੱਢਿਆਂ ਵੀ ਦੂਰ ਨਹੀਂ ਹੁੰਦਾ।

ਸਿੱਟੇ ਵਜੋਂ ਭਾਈ ਸਾਹਿਬ ਆਖ਼ਰੀ ਪੰਗਤੀ ਕਹਿੰਦੇ ਹਨ :

"ਬਿਨ ਗੁਰਦੇਵ, ਆਨ ਸੇਵ ਦੁਖਦਾਇਕ ਹੈ,
ਲੋਕ ਪਰਲੋਕ ਸੋਕ ਜਾਹਿ ਅਨੁਰਾਗਈ।"

ਏਸੇ ਤਰ੍ਹਾਂ ਜੋ ਆਪਣੇ ਸੱਚੇ ਗੁਰੂ ਨੂੰ ਛੱਡ ਕੇ ਹੋਰ ਦੇਵੀ ਦੇਵਤਿਆਂ ਜਾਂ ਪਖੰਡੀਆਂ, ਭੇਖਧਾਰੀਆਂ ਦੀ ਸੇਵਾ ਕਰਦਾ ਹੈ, ਭਾਵੇਂ ਉਹ ਸੇਵਾ ਕਿੰਨੇ ਵੀ ਪਿਆਰ, ਅਨੁਰਾਗ, ਸ਼ਰਧਾ ਨਾਲ ਕਰੇ, ਉਹਨੂੰ ਲੋਕ ਪਰਲੋਕ ਵਿੱਚ ਸ਼ੋਕ ਤੇ ਦੁੱਖ ਹੀ ਪ੍ਰਾਪਤ ਹੁੰਦਾ ਹੈ।

ਕਈ ਵਾਰ ਛੋਟੀ-ਛੋਟੀ ਘਟਨਾ ਤੋਂ ਜੀਵਨ ਦੀਆਂ ਸੇਧਾਂ ਬਦਲ ਜਾਂਦੀਆਂ ਹਨ, ਸੁੱਤੇ ਭਾਗ ਜਾਗ ਪੈਂਦੇ ਹਨ। ਚੰਗੇ ਭਾਗਾਂ ਨੂੰ ਸ੍ਰੀ ਅਮਰ ਦਾਸ ਜੀ ਦੇ ਜੀਵਨ ਵਿੱਚ ਵੀ ਇਕ ਅਜਿਹੀ ਘਟਨਾ ਆ ਵਾਪਰੀ। ਆਖ਼ਰ ਵਿੱਚ ਹਰਿਦੁਆਰ ਤੋਂ ਵਾਪਸ ਆਉਂਦਿਆਂ ਆਪ ਜੀ ਦਾ ਮੇਲ ਇਕ ਵਿਰਕਤ ਸਾਧੂ ਨਾਲ ਹੋ ਗਿਆ। ਕੁਝ ਦਿਨ ਇਕੱਠਿਆਂ ਸਫ਼ਰ ਕੀਤਾ। ਰੁੱਚੀਆਂ ਮਿਲਦੀਆਂ ਸਨ, ਸੋ ਸਾਥ ਬੜਾ ਸੁਖਾਵਾਂ ਰਿਹਾ। ਦੋਵੇਂ ਬਾਸਰਕੇ ਆ ਪਹੁੰਚੇ। ਸ੍ਰੀ ਅਮਰਦਾਸ ਜੀ ਨੇ ਸਾਧੂ ਦੀ ਸੇਵਾ ਬੜੀ ਸ਼ਰਧਾ ਨਾਲ ਕੀਤੀ। ਇਕ ਦਿਨ ਸੁਭਾਵਕ ਹੀ ਸਾਧੂ ਪੁੱਛ ਬੈਠਾ, "ਸ੍ਰੀ ਅਮਰਦਾਸ ਜੀ! ਆਪ ਦਾ ਗੁਰੂ ਕੌਣ ਹੈ?"

ਸ੍ਰੀ ਅਮਰਦਾਸ ਜੀ ਦੇ ਦਿਮਾਗ਼ ਵਿੱਚ ਫ਼ੌਰਨ ਇਹ ਵਿਚਾਰ ਉਭਰ ਆਇਆ ਕਿ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਹੀ ਕੰਮ ਨਹੀਂ ਸਰਦਾ, ਸਗੋਂ ਗੁਰੂ ਦੀ ਵੀ ਲੋੜ ਹੈ। ਇਹ ਲੋਕੋਕਤੀ ਕੰਨਾਂ ਵਿੱਚ ਗੂੰਜਣ ਲੱਗੀ ਕਿ ਗੁਰੂ ਬਿਨਾਂ ਗਤੀ ਨਹੀਂ। ਉਹਨਾਂ ਉਦਾਸ ਸੁਰ ਵਿੱਚ ਉੱਤਰ ਦਿੱਤਾ, "ਮਹਾਤਮਾ ਜੀ! ਅਜੇ ਮੈਂ ਗੁਰੂ ਤਾਂ ਕੋਈ ਧਾਰਨ ਨਹੀਂ ਕੀਤਾ।"

"ਤਾਂ ਆਪ ਨਿਗੁਰੇ ਹੋ। ਮੈਨੂੰ ਆਪਣੇ ਆਪ 'ਤੇ ਅਫ਼ਸੋਸ ਹੈ, ਜਿਸ ਨੇ ਐਨੇ ਦਿਨ ਇਕ ਨਿਗੁਰੇ ਦੇ ਹੱਥ ਦਾ ਖਾ ਕੇ ਆਪਣਾ ਕਰਮ-ਧਰਮ ਸਭ ਭ੍ਰਸ਼ਟ ਕਰ ਲਿਆ ਹੈ।" ਇਹ ਕਹਿੰਦਾ ਹੋਇਆ, ਸਾਧੂ ਉਸੇ ਵੇਲੇ ਸ੍ਰੀ ਅਮਰਦਾਸ ਜੀ ਦਾ ਘਰ ਛੱਡ ਕੇ ਚਲਾ ਗਿਆ।

ਸ੍ਰੀ ਅਮਰਦਾਸ ਜੀ ਦੇ ਦਿਲ 'ਤੇ ਬੜੀ ਚੋਟ ਲੱਗੀ। ਉਹਨਾਂ ਦੇ ਮਨ ਦੀ ਇਸ ਸਮੇਂ ਦੀ ਅਵਸਥਾ, ਪਿੱਛੋਂ ਉਹਨਾਂ ਦੀ ਆਪਣੀ ਰਚਨਾ ਵਿੱਚ ਬੜੀ ਉਘੜ ਕੇ ਸਾਹਮਣੇ ਆਈ। ਆਪ ਆਸਾ ਰਾਗ ਵਿੱਚ ਫ਼ੁਰਮਾਉਂਦੇ ਹਨ :

"ਨਿਗੁਰੇ ਕਉ ਗਤਿ ਕਾਈ ਨਾਹੀ॥
ਅਵਗਣਿ ਮੁਠੇ ਚੋਟਾ ਖਾਹੀ॥"

ਓਹਾ ਸਿਧਾਂਤ, ਗੁਰੂ ਬਿਨਾਂ ਗਤਿ ਨਹੀਂ। ਨਿਗੁਰੇ ਨੂੰ ਕਿਸੇ ਹਾਲਤ ਵਿੱਚ ਵੀ ਮੁਕਤੀ ਨਹੀਂ ਮਿਲ ਸਕਦੀ। ਉਹ ਮੰਦੇ ਕਰਮਾਂ ਵਿੱਚ ਫਸਿਆ ਚੋਟਾਂ ਖਾਂਦਾ ਫਿਰਦਾ ਹੈ।

ਇਕ ਹੋਰ ਥਾਂ ਆਪ ਫ਼ੁਰਮਾਉਂਦੇ ਹਨ :

"ਸਤਿਗੁਰ ਬਾਝਹੁ ਗੁਰੁ ਨਹੀ ਕੋਈ,
ਨਿਗੁਰੇ ਕਾ ਹੈ ਨਾਉ ਬੁਰਾ॥"

ਨਿਗੁਰੇ ਦਾ ਤਾਂ ਨਾਂ ਲੈਣਾ ਵੀ ਬੁਰਾ ਹੈ, ਪਰ ਗੁਰੂ ਵੀ ਪੂਰਨ ਹੋਣਾ ਚਾਹੀਦਾ ਹੈ। 'ਸਤਿਗੁਰੂ ਬਾਝਹੁ ਗੁਰ ਨਹੀਂ ਕੋਈ' ਇਹ ਵਾਕ ਵਿਆਖਿਆ ਦਾ ਮੁਹਤਾਜ ਹੈ।

ਇਕ ਥਾਂ ਆਪ ਸਾਫ਼ ਸ਼ਬਦਾਂ ਵਿੱਚ ਲਿਖਦੇ ਹਨ :

"ਅੰਧੇ ਗੁਰੂ ਤੇ ਭਰਮੁ ਨ ਜਾਈ॥"

ਇਸ ਤੁਕ ਵਿੱਚ ਇਤਿਹਾਸ ਛੁਪਿਆ ਪਿਆ ਹੈ। ਆਪ ਬਾਈ ਵਾਰ ਹਰਿਦੁਆਰ ਗਏ। ਤੀਰਥਾਂ ਉੱਤੇ ਜਿੱਥੇ ਕੁਝ ਪੁੰਨ ਮੰਨਿਆ ਜਾਂਦਾ ਹੈ, ਓਥੇ ਪਖੰਡੀ ਗੁਰੂਆਂ ਦੀ ਵੀ ਭਰਮਾਰ ਹੁੰਦੀ ਹੈ। ਉਹਨਾਂ ਦੇ ਪਾਲਤੂ ਬਟੇਰੇ, ਭਾਵ ਖ਼ੁਸ਼ਾਮਦੀ ਚੇਲੇ ਅਨਹੋਣੀਆਂ ਕਰਾਮਾਤਾਂ ਦੱਸ-ਦੱਸ ਕੇ, ਸਿਫ਼ਤਾਂ ਕਰ-ਕਰ ਕੇ, ਸਿੱਧੇ ਸਾਦੇ ਲੋਕਾਂ ਨੂੰ ਭਰਮਾਉਂਦੇ ਫਿਰਦੇ ਹਨ। ਸ੍ਰੀ ਅਮਰਦਾਸ ਜੀ ਦਾ ਵੀ ਅਜਿਹੇ ਕਈ ਪੁਰਸ਼ਾਂ ਨਾਲ ਵਾਹ ਪਿਆ ਸੀ। ਓਹਾ ਵਿਚਾਰ ਉਹਨਾਂ ਦੀ ਬਾਣੀ ਵਿੱਚੋਂ ਮਿਲਦੇ ਹਨ :

ਆਪ ਭੇਖਧਾਰੀਆਂ ਬਾਰੇ ਫ਼ੁਰਮਾਉਂਦੇ ਹਨ :

"ਬਹੁਤੇ ਭੇਖ ਕਰੈ ਭੇਖਧਾਰੀ॥
ਅੰਤਰਿ ਤਿਸਨਾ, ਫਿਰੈ ਅਹੰਕਾਰੀ॥
ਆਪੁ ਨ ਚੀਨੈ, ਬਾਜੀਹਾਰੀ॥"

ਸੰਤਾਂ ਵਾਲੇ, ਰਿਸ਼ੀਆਂ ਵਾਲੇ, ਮੁਨੀਆਂ ਵਾਲੇ ਭੇਸ ਬਣਾਉਂਦਾ ਹੈ, ਪਰ ਅੰਦਰ ਦੀ ਤ੍ਰਿਸ਼ਨਾ ਨਹੀਂ ਮਿਟਦੀ, ਅਹੰਕਾਰ ਨਹੀਂ ਜਾਂਦਾ। ਇਸ ਤਰ੍ਹਾਂ ਭੇਖ ਧਾਰਨ ਨਾਲ ਆਪਣੇ ਆਪ ਦੀ ਪਛਾਣ ਨਹੀਂ ਕਰ ਸਕਦਾ, 'ਆਪਣਾ ਮੂਲੁ ਪਛਾਣੁ' ਨਹੀਂ ਸਕਦਾ। ਇਸ ਲਈ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ।

ਫਿਰ ਬਸੰਤ ਰਾਗ ਵਿੱਚ ਲਿਖਦੇ ਹਨ :

"ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ॥"

ਹਜ਼ੂਰ ਦੀ ਬਾਣੀ ਵਿੱਚ ਅਜਿਹੇ ਕਈ ਪ੍ਰਮਾਣ ਮਿਲਦੇ ਹਨ, ਪਰ ਅਸੀਂ ਥੋੜ੍ਹਾ ਜਿਹਾ ਅੱਗੇ ਚਲੇ ਗਏ ਹਾਂ। ਅਜੇ ਤਾਂ ਸ੍ਰੀ ਅਮਰਦਾਸ ਜੀ ਨੂੰ ਗੁਰੂ ਦੀ ਭਾਲ ਹੈ। ਅੰਦਰ ਸੱਚੀ ਲਗਨ ਲੱਗ ਗਈ ਗੁਰੂ ਦੀ। ਰਾਤ ਦਿਨੇ ਕਿਸੇ ਵੇਲੇ ਚੈਨ ਨਹੀਂ। ਅੰਦਰ ਖੁੱਸਦਾ ਹੈ, ਮਨ ਤੜਪਦਾ ਹੈ। ਅੰਦਰ ਬਿਰਹਾ ਜਾਗ ਪਿਆ ਹੈ, ਹੁਣ ਚੈਨ ਕਿੱਥੇ ? ਕਬੀਰ ਜੀ ਦੇ ਕਥਨ ਵਾਂਗ ਹੁਣ ਤਾਂ ਇਹ ਹਾਲਤ ਹੋ ਗਈ ਹੈ :

"ਰਾਮ ਬਿਓਗੀ ਨਾ ਜੀਐ,
ਜੀਐ, ਤ ਬਉਰਾ ਹੋਇ॥"

ਸਾਰੀ ਰਾਤ ਸ੍ਰੀ ਅਮਰਦਾਸ ਜੀ ਦੀ ਜਾਗਦਿਆਂ ਬੀਤ ਗਈ। ਅੰਮ੍ਰਿਤ ਵੇਲੇ ਘਰ ਦੇ ਇਕ ਹਿੱਸੇ ਵਿੱਚੋਂ ਬਾਣੀ ਪੜ੍ਹਨ ਦੀ 'ਵਾਜ਼ ਆਈ। ਸੁਰਤ ਓਸੇ ਪਾਸੇ ਲੱਗ ਗਈ। ਬਾਣੀ ਦੀ ਮਿੱਠੀ ਧੁਨ ਕੰਨਾਂ ਵਿੱਚ ਪੈਂਦੀ, ਤਾਂ ਇਉਂ ਮਹਿਸੂਸ ਹੁੰਦਾ, ਜਿਵੇਂ ਕੋਈ ਸੜਦੀ ਛਾਤੀ ਉੱਤੇ ਸੀਤਲ ਫਹਿਆ ਧਰ ਦੇਂਦਾ ਹੈ।

ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ, ਸ੍ਰੀ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਉਹ ਅੰਮ੍ਰਿਤ ਵੇਲੇ ਘਰ ਦਾ ਕੰਮ ਕਰਦੀ ਹੋਈ, ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਪੜ੍ਹ ਰਹੀ ਸੀ। ਮਹਿਮਾ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਇਸ ਸ਼ਬਦ ਦਾ ਜ਼ਿਕਰ ਕਰਦੇ ਹਨ :

ਮਾਰੂ ਮਹਲਾ ੧, ਘਰ ੧॥
"ਕਰਣੀ ਕਾਗਦੁ, ਮਨੁ ਮਸਵਾਣੀ,
ਬੁਰਾ ਭਲਾ ਦੁਇ ਲੇਖ ਪਏ॥"

ਤੇ ਆਖ਼ਰੀ ਪੰਗਤੀਆਂ ਹਨ :

"ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ॥"

ਪੂਰਾ ਸ਼ਬਦ ਪੜ੍ਹਨਾ ਹੋਵੇ, ਤਾਂ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੯੦ ਉੱਤੇ ਦਰਜ ਹੈ। ਅਸੀਂ ਏਥੇ ਸਿਰਫ਼ ਅਖ਼ੀਰਲੀਆਂ ਦੋਹਾਂ ਤੁਕਾਂ ਦੇ ਅਰਥ ਲੈਂਦੇ ਹਾਂ।

ਹਜ਼ੂਰ ਫ਼ੁਰਮਾਉਂਦੇ ਹਨ, ਜੇ ਕੋਈ ਅਜਿਹਾ ਪੂਰਨ ਗੁਰੂ ਮਿਲ ਪਵੇ, ਤਾਂ ਪਾਪਾਂ ਵਿੱਚ ਸੜ-ਸੜ ਕੇ ਮਨੂਰ ਹੋ ਚੁੱਕਾ ਮਨ ਵੀ ਉਸ ਦੀ ਕਿਰਪਾ ਨਾਲ ਸੋਨਾ ਬਣ ਜਾਂਦਾ ਹੈ। ਉਹ ਇਕ ਅੰਮ੍ਰਿਤ ਨਾਮ, ਆਤਮਕ ਤੌਰ 'ਤੇ ਜੀਵਨ ਨੂੰ ਅਮਰ ਬਣਾ ਦੇਣ ਵਾਲਾ ਨਾਮ ਦੇ ਦੇਂਦਾ ਹੈ, ਜਿਸ ਦੀ ਬਰਕਤ ਨਾਲ ਸਰੀਰ ਟਿਕ ਜਾਂਦਾ ਹੈ, ਭਾਵ ਸਰੀਰ ਦੇ ਕਰਮ ਇੰਦਰੇ ਵਿਕਾਰਾਂ ਵੱਲੋਂ ਦੌੜਨ ਤੋਂ ਹਟ ਜਾਂਦੇ ਹਨ।

ਇਹ ਸ਼ਬਦ ਸੁਣ ਕੇ ਸ੍ਰੀ ਅਮਰਦਾਸ ਜੀ ਦੇ ਮਨ 'ਤੇ ਕੀ ਅਸਰ ਹੋਇਆ। ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਦੀ ਪਹਿਲੀ ਰਾਸ ਦੇ ਪੰਦਰ੍ਹਵੇਂ ਅੰਸੂ ਵਿੱਚ ਇਉਂ ਲਿਖਦੇ ਹਨ :

"ਸੁਨਿ ਕੇ ਸਤਿਗੁਰ ਸਬਦ ਕੋ ਮਨ ਭਯੋ ਹੁਲਾਸਾ।
ਮੋਹਿ ਦਸ਼ਾ ਅਸ ਅਬ ਅਹੈ, ਜਿਮ ਸ਼ਬਦ ਪ੍ਰਕਾਸਾ।

ਤਰੁਨ ਅਵਸਥਾ ਬਿਤ ਗਈ, ਬਿਰਧਾਪਨ ਪਾਵਾ।
ਲੋਹਾ ਹੁਤੋ ਮਨੂਰ ਭਾ ਕਿਤ ਕਾਜ ਨ ਆਵਾ।
ਲੋਹੇ ਕੋ ਪਾਰਸ ਛੁਵੈ ਕੰਚਨ ਹੁਇ ਜਾਈ।
ਮਮ ਮਨੂਰ ਕੋ ਗੁਰ ਮਿਲਹਿ, ਸੁਧ ਕਰਹਿ ਬਨਾਈ।"

ਬੀਬੀ ਨੇ ਬਾਣੀ ਦਾ ਭੋਗ ਪਾਇਆ, ਤਾਂ ਸ੍ਰੀ ਅਮਰਦਾਸ ਜੀ ਵੀ ਆ ਹਾਜ਼ਰ ਹੋਏ। ਉਹਨਾਂ ਬੜੇ ਸਤਿਕਾਰ ਨਾਲ ਪੁੱਛਿਆ, "ਪੁੱਤਰੀ! ਤੂੰ ਇਹ ਕਿਸ ਦੀ ਬਾਣੀ ਪੜ੍ਹ ਰਹੀ ਸੀ ?"

ਮਹਿਮਾ ਪ੍ਰਕਾਸ਼ ਦੇ ਕਰਤਾ ਬਾਵਾ ਸਰੂਪ ਦਾਸ ਭੱਲੇ ਦੇ ਸ਼ਬਦਾਂ ਵਿੱਚ ਸੁਣੋ :

"ਤਿਸੀ ਸਮੇਂ ਤਹ ਆਏ ਭਏ ਖੜੇ।
ਹੇ ਸੁਤ, ਤੂੰ ਜਿ ਬਿਸਨ ਪਦ ਪੜੇ।
ਇਹ ਕਿਸ ਕਾ ਬਚਨ, ਕਹਾ ਤੇ ਸੁਨਾ।
ਤੁਝ ਮੁਖ ਸੁਨਿ, ਨਿਜ ਭਾਗ ਮਮ ਗਿਨਾ।
ਤਬ ਬੀਬੀ ਅਮਰੋ ਕਹਿਓ ਸੁਨਾਇ।
ਗੁਰੂ ਨਾਨਕ ਜੀ ਕਾ ਬਿਸਨ ਪਦ ਆਇ।"

ਬੀਬੀ ਅਮਰੋ ਨੇ ਬੜੇ ਆਦਰ ਨਾਲ ਸਿਰ ਝੁਕਾਅ ਕੇ ਕਿਹਾ, "ਪਿਤਾ ਜੀ! ਇਹ ਦੀਨ-ਦੁਨੀਆਂ ਦੇ ਮਾਲਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ।"

ਸ੍ਰੀ ਅਮਰਦਾਸ ਜੀ ਦੇ ਹੋਰ ਪੁੱਛਣ 'ਤੇ ਬੀਬੀ ਨੇ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਹਨ। ਇਸ ਸਮੇਂ ਗੁਰੂ ਜੀ ਦੀ ਗੱਦੀ ਉੱਤੇ ਗੁਰਦੇਵ ਦੇ ਥਾਪੇ ਹੋਏ ਮੇਰੇ ਪਿਤਾ ਜੀ ਹਨ।

ਸ੍ਰੀ ਅਮਰਦਾਸ ਜੀ ਬੋਲੇ, "ਜਿਸ ਦੀ ਭਾਲ ਸੀ, ਘਰ ਵਿੱਚੋਂ ਹੀ ਮਿਲ ਗਿਆ। ਲੱਭ ਪਿਆ ਜਿਸ ਗੁਰੂ ਦੀ ਤਲਾਸ਼ ਸੀ।"

ਅਗਲੇ ਦਿਨ ਹੀ ਸ੍ਰੀ ਅਮਰਦਾਸ ਜੀ ਬੀਬੀ ਅਮਰੋ ਨੂੰ ਨਾਲ ਲੈ ਕੇ ਖਡੂਰ ਜਾ ਪਹੁੰਚੇ। ਉਹਨਾਂ ਨੂੰ ਬਾਹਰ ਖਲ੍ਹਾਰ ਕੇ ਬੀਬੀ ਅਮਰੋ ਪਹਿਲਾਂ ਇਕੱਲੀ ਜਾ ਕੇ ਆਪਣੇ ਪਿਤਾ ਗੁਰੂ ਅੰਗਦ ਦੇਵ ਜੀ ਨੂੰ ਮਿਲੀ। ਗੁਰੂ ਜੀ ਨੇ ਅੱਗੋਂ ਪੁੱਤਰੀ ਨੂੰ ਕਿਹਾ :

"ਬਨਹਿ ਨਾ ਆਵਨਿ ਬਿਨ ਭਨੇ, ਕਯੋਂ ਚਲਿ ਕਰਿ ਆਏ।
ਜਿਨਹੁੰ ਸੰਗ ਆਨਯੋਂ ਹੁਤੋ, ਤਿਸ ਕਿਯੋਂ ਨਹਿੰ ਲਯਾਏ।"

ਹੇ ਬੇਟਾ! ਤੂੰ ਬਿਨਾਂ ਬੁਲਾਏ ਕਿਉਂ ਆਈ ? ਫਿਰ ਉਪਕਾਰ ਹਿੱਤ ਆਈ ਹੀ ਹੈਂ, ਤਾਂ ਜਿਸ ਨੂੰ ਨਾਲ ਲਿਆਈ ਹੈਂ, ਉਹਨੂੰ ਬਾਹਰ ਕਿਉਂ ਛੱਡ ਆਈ ਹੈਂ ?

ਪਿਤਾ ਦੀ ਆਗਿਆ ਮੰਨ ਕੇ ਬੀਬੀ ਸ੍ਰੀ ਅਮਰਦਾਸ ਜੀ ਨੂੰ ਬੁਲਾ ਲਿਆਈ।

ਦੁਨਿਆਵੀ ਰਿਸ਼ਤੇ ਵੱਲੋਂ ਸ੍ਰੀ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਕੁੜਮ ਲੱਗਦੇ ਸਨ। ਸੋ ਸਤਿਕਾਰ ਵਜੋਂ ਗੁਰਦੇਵ ਸ੍ਰੀ ਅਮਰਦਾਸ ਜੀ ਨੂੰ ਮਿਲਣ ਵਾਸਤੇ ਉਠ ਖਲੋਤੇ।

"ਲਖ ਸੰਸਾਰ ਸੰਬੰਧ ਕੋ, ਹੁਏ ਸਤਿਗੁਰ ਠਾਂਢੇ।
ਗਲ ਮਿਲਬੇ ਕਹੁ ਤਯਾਰ ਭੇ, ਪਟ ਤੇ ਕਰ ਕਾਢੇ।
ਚਰਨ ਗਹੇ ਸ੍ਰੀ ਅਮਰ ਤਬ, ਬੰਧਨ ਕੋ ਠਾਨੀ।
ਉਚਿਤ ਨਹੀਂ ਗਰ ਮਿਲਨ ਕੇ, ਲਿਹੁ ਦਾਸ ਪਛਾਨੀ।"

ਸਰੂਪ ਦਾਸ ਦੇ ਸ਼ਬਦ ਹਨ :

"ਸਤਗੁਰ ਗਲ ਮਿਲਨੇ ਕੋ ਕਰਾ।
ਸਾਹਿਬ ਸਿਰ ਚਰਨਨ ਪਰ ਧਰਾ।"

ਸਮਾਜਿਕ ਬੰਧਨ ਏਨੇ ਸਖ਼ਤ ਹੁੰਦੇ ਹਨ ਕਿ ਕਈ ਵਾਰ ਉਹਨਾਂ ਨੂੰ ਤੋੜ ਕੇ ਧਰਮ ਦੇ ਰਾਹ ਪੈਣਾ ਬੜਾ ਔਖਾ ਕੰਮ ਹੁੰਦਾ ਹੈ।

ਅੱਜ ਸਿੱਖ ਘਰਾਣੇ ਵਿੱਚ ਜਨਮੇ ਪੁਰਸ਼ ਦਾ ਅੰਮ੍ਰਿਤ ਛਕ ਕੇ ਗੁਰੂ ਦੀ ਗੋਦ ਵਿੱਚ ਬੈਠਣ ਦਾ ਹੱਕਦਾਰ ਬਣਨਾ ਸਗੋਂ ਇੱਜ਼ਤ ਵਾਲਾ ਕਰਮ ਹੈ, ਪਰ ਉਸ ਵੇਲੇ ਜਦੋਂ ਅਜੇ ਸਿੱਖੀ ਵਜੂਦ ਵਿੱਚ ਆਈ ਹੀ ਸੀ, ਕਰਮ-ਕਾਂਡੀ ਸਨਾਤਨੀ ਲੋਕ ਗੁਰੂ ਨਾਨਕ ਦੇਵ ਜੀ ਨੂੰ ਕੁਰਾਹੀਆ ਤੇ ਸਿੱਖਾਂ ਨੂੰ ਧਰਮ ਕਰਮ ਤੋਂ ਭਟਕੇ ਹੋਏ ਕਹਿੰਦੇ ਸਨ। ਸਿੱਖੀ ਨੂੰ ਧਾਰਨ ਕਰਨਾ ਸੱਚਮੁੱਚ ਇਕ ਦਲੇਰੀ ਭਰਿਆ ਕਦਮ ਸੀ।

ਸ੍ਰੀ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਕੁੜਮ ਲੱਗਦੇ ਸਨ। ਫਿਰ ਸਮਾਜਿਕ ਤੌਰ 'ਤੇ ਪੁੱਤਰ ਪੱਖ ਦੇ ਰਿਸ਼ਤੇਦਾਰ ਆਪਣੇ ਆਪ ਨੂੰ ਜ਼ਰਾ ਉਚੇਰਾ ਸਮਝਦੇ ਹਨ। ਦੂਸਰੀ ਗੱਲ, ਸ੍ਰੀ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਨਾਲੋਂ ਉਮਰੋਂ ਪੰਝੀ ਸਾਲ ਵੱਡੇ ਸਨ, ਪਰ ਇਹਨਾਂ ਸਾਰੀਆਂ ਸਮਾਜਿਕ ਬੰਦਸ਼ਾਂ ਨੂੰ ਤੋੜ ਕੇ ਸ੍ਰੀ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਚਰਨੀਂ ਲਿਪਟ ਗਏ। ਉਹਨਾਂ ਦੇ ਧੁਰ ਹਿਰਦੇ ਵਿੱਚੋਂ ਸ਼ਬਦ ਨਿਕਲੇ "ਅੱਜ ਅਮਰਦਾਸ ਗੁਰੂ ਵਾਲਾ ਬਣ ਗਿਆ ਹੈ, ਨਿਗੁਰਾ ਨਹੀਂ ਰਿਹਾ।"

ਸਹੀ ਰਸਤਾ ਮਿਲ ਗਿਆ। ਸ੍ਰੀ ਅਮਰਦਾਸ ਜੀ ਉਸ ਰਾਹ 'ਤੇ ਪੂਰਨ ਸਿਦਕ ਭਰੋਸੇ ਨਾਲ ਤੁਰ ਪਏ। ਹਜ਼ੂਰ ਨੇ ਸਿੱਖ ਇਤਿਹਾਸ ਵਿੱਚ ਇਕ ਨਵੀਂ ਮਿਸਾਲ ਕਾਇਮ ਕਰ ਦਿੱਤੀ।

ਸੱਚੀ ਪ੍ਰੀਤ ਕਿਸ ਨੂੰ ਕਹਿੰਦੇ ਹਨ, ਭਾਈ ਲਹਿਣਾ ਜੀ ਨੇ ਦੁਨੀਆਂ ਨੂੰ ਅਮਲੀ ਤੌਰ 'ਤੇ ਇਹ ਕਰ ਵਿਖਾਇਆ ਸੀ। ਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾ ਗਏ ਤਾਂ ਇਸ ਵਿਛੋੜੇ ਦਾ ਵਰਨਣ ਗੁਰੂ ਅੰਗਦ ਦੇਵ ਜੀ ਨੇ ਇਹਨਾਂ ਸ਼ਬਦਾਂ ਵਿੱਚ ਕੀਤਾ :

"ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥"

ਆਪਣੇ ਪ੍ਰੀਤਮ ਪਿੱਛੋਂ ਸੰਸਾਰ ਵਿੱਚ ਜਿਊਣਾ ਬੇਅਰਥ ਹੈ, ਪਰ ਪਿਆਰੇ ਦੀਆਂ ਸੌਂਪੀਆਂ ਜ਼ਿੰਮੇਵਾਰੀਆਂ ਨਿਭਾਉਣ ਵਾਸਤੇ ਬਿਰਹੋਂ ਦਾ ਸੱਲ ਸਹਿ ਕੇ ਵੀ ਜਿਉਣਾ ਪੈਂਦਾ ਹੈ।

ਸਿੱਖੀ ਹੋਰ ਅੱਗੇ ਵਧੀ। ਸ੍ਰੀ ਅਮਰਦਾਸ ਜੀ ਨੇ ਜਿਸ ਸ਼ਰਧਾ ਨਾਲ ਆਪਣੇ ਗੁਰੂ

ਦੀ ਸੇਵਾ ਕੀਤੀ, ਉਹ ਘਾਲਣਾ ਵੀ ਆਪਣੀ ਮਿਸਾਲ ਆਪ ਹੈ।

ਜਿਸ ਕਿਸੇ ਵੀ ਪਾਇਆ, ਸੇਵਾ ਤੋਂ ਪਾਇਆ। ਸੇਵਾ ਬਾਰੇ ਤੀਸਰੇ ਪਾਤਸ਼ਾਹ ਦੇ ਵਿਚਾਰ ਸੁਣੋ। ਆਪ ਫ਼ੁਰਮਾਉਂਦੇ ਹਨ :

"ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ।
ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ।
ਬੰਧਨ ਤੋੜੈ, ਮੁਕਤਿ ਹੋਇ, ਸਚੇ ਰਹੇ ਸਮਾਇ।"

ਪਰ ਨਾਲ ਹੀ ਆਪ ਫ਼ੁਰਮਾਉਂਦੇ ਹਨ, ਸੇਵਾ ਕਰਨੀ ਹੈ ਇਕ ਕਠਿਨ ਕੰਮ।

"ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ, ਆਪ ਗਵਾਇ॥
ਸਬਦਿ ਮਿਲਹਿ, ਤਾ ਹਰਿ ਮਿਲੈ, ਸੇਵਾ ਪਵੈ ਸਭ ਥਾਇ॥"

ਸੇਵਾ ਥਾਂਇ ਪਈ, ਤਾਂ ਸਿੱਟਾ ਨਿਕਲਿਆ :

"ਨਾਨਕ ਗੁਰ ਤੇ ਗੁਰੁ ਹੋਇਆ, ਵੇਖਹੁ ਤਿਸ ਕੀ ਰਜਾਇ।
ਇਹੁ ਕਾਰਣੁ ਕਰਤਾ ਕਰੇ, ਜੋਤੀ ਜੋਤਿ ਸਮਾਇ।"

ਸੇਵਾ ਕਰਦਾ-ਕਰਦਾ ਸਿੱਖ ਗੁਰੂ ਬਣ ਗਿਆ। ਇਹ ਸਭ ਕੁਝ ਉਸ ਦੀ ਰਜ਼ਾ ਵਿੱਚ ਹੈ।

ਪਰ ਇਹ ਸਭ ਕੁਝ ਪ੍ਰਾਪਤ ਹੋਇਆ ਗੁਰੂ ਦੀ ਕਿਰਪਾ ਨਾਲ। ਮਹਾਰਾਜ ਫ਼ੈਸਲਾ ਦੇਂਦੇ ਹਨ :

"ਬਿਨੁ ਗੁਰ ਮੁਕਤਿ ਨ ਪਾਈਐ,
ਨਾ ਦੁਬਿਧਾ ਮਾਇਆ ਜਾਇ।"
"ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ।"

ਸੇਵਾ ਬਾਰੇ ਅਸੀਂ ਫਿਰ ਕਿਸੇ ਦਿਨ ਵਿਚਾਰ ਕਰਾਂਗੇ। ਹੁਣ ਭਾਈ ਗੁਰਦਾਸ ਜੀ ਦਾ ਇਕ ਕਬਿੱਤ ਕਹਿ ਕੇ ਬੱਸ ਕਰਦੇ ਹਾਂ।

"ਸਤਿਗੁਰ ਚਰਨ ਸਰਨ ਚਲ ਜਾਇ ਸਿੱਖ,
ਚਰਨ ਸਰਨ ਤਾਂ ਕੀ ਜਗ ਚਲ ਆਵਈ।
ਸਤਿਗੁਰ ਆਗਯਾ ਸਤਯ-ਸਤਯ ਕਰ ਮਾਨੈ ਸਿੱਖ,
ਆਗਯਾ ਤਾਹਿ ਸਕਲ ਸੰਸਾਰਹਿ ਹਿਤਾਵਈ।
ਸਤਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿੱਖ,
ਸਰਬ ਨਿਧਾਨ ਅੱਗ੍ਰ ਭਾਗ ਲਿਵ ਲਾਵਈ,
ਸਤਿਗੁਰ ਸੀਖਯਾ ਦੀਖਯਾ ਹਿਰਦੈ ਪ੍ਰਵੇਸ ਜਾਹਿ।
ਤਾਂ ਕੀ ਸੀਖ ਸੁਨਤ ਪਰਮਪਦ ਪਾਵਈ।"

ਆਖੋ, ਧੰਨ ਸੇਵਾ ਦੇ ਪੁੰਜ ਗੁਰੂ ਅਮਰਦਾਸ ਜੀ।

# ਗੁਰੁ ਅਰਜੁਨੁ ਪਰਤਖ੍ ਹਰਿ

"ਭਨਿ ਮਥੁਰਾ, ਕਛੁ ਭੇਦੁ ਨਹੀ,
ਗੁਰੁ ਅਰਜੁਨੁ ਪਰਤਖ੍ ਹਰਿ।"

ਜੇ ਇਸ ਦਾ ਅਰਥ ਏਨਾ ਹੀ ਲਿਆ ਜਾਵੇ ਕਿ ਅਕਾਲ ਪੁਰਖ (ਹਰਿ) ਤੇ ਗੁਰੂ ਅਰਜਨ ਵਿੱਚ ਕੋਈ ਭੇਦ-ਭਾਵ ਨਹੀਂ, ਦੋਵੇਂ ਇਕ ਰੂਪ ਹਨ, ਤਾਂ ਇਸ ਭਾਵ ਦੇ ਪ੍ਰਮਾਣ ਹੋਰ ਵੀ ਮਿਲ ਜਾਂਦੇ ਹਨ।

ਭਗਤ ਰਵਿਦਾਸ ਜੀ ਕਹਿੰਦੇ ਹਨ :

"ਰਵਿਦਾਸੁ ਭਣੈ, ਜੋ ਜਾਣੈ, ਸੋ ਜਾਣੁ॥
ਸੰਤ ਅਨੰਤਹਿ ਅੰਤਰੁ ਨਾਹੀ॥"

ਉਹ ਪੁਰਸ਼ ਸੋਜਾਣੁ (ਸਮਝਦਾਰ) ਹੈ, ਜੋ ਇਹ ਜਾਣ ਲੈਂਦਾ ਹੈ ਕਿ ਅਨੰਤ ਈਸ਼ਵਰ ਤੇ ਉਸ ਦੇ ਭਗਤਾਂ ਵਿੱਚ ਕੋਈ ਅੰਤਰ, ਫ਼ਰਕ ਨਹੀਂ।

'ਓਅੰਕਾਰੁ' ਨਾਮ ਦੀ ਬਾਣੀ ਵਿੱਚ ਜਗਤ ਗੁਰੂ ਨਾਨਕ ਦੇਵ ਮਹਾਰਾਜ ਫ਼ੁਰਮਾਉਂਦੇ ਹਨ :

"ਜਿਨਿ ਜਾਤਾ, ਸੋ ਤਿਸਹੀ ਜੇਹਾ
ਅਤਿ ਨਿਰਮਾਇਲੁ, ਸੀਝਸਿ ਦੇਹਾ॥"

ਜੋ ਉਸ ਨੂੰ ਜਾਣ ਲੈਂਦਾ ਹੈ, ਉਹ ਓਸੇ ਵਰਗਾ ਹੋ ਜਾਂਦਾ ਹੈ, ਉਹ ਸਰੀਰ ਮਾਇਆ ਦੀ ਮੈਲ ਤੋਂ ਰਹਿਤ ਹੋ ਕੇ ਜੀਵਨ ਮੁਕਤ ਹੋ ਜਾਂਦਾ ਹੈ।

ਗੁਰੂ ਰਾਮਦਾਸ ਜੀ ਦਾ ਮਹਾਂਵਾਕ ਹੈ :

"ਨਾਨਕ, ਹਰਿਜਨ ਹਰਿ ਇਕੇ ਹੋਏ,
ਹਰਿ ਜਪਿ, ਹਰਿ ਸੇਤੀ ਰਲਿਆ॥"

ਪੰਜਵੇਂ ਪਾਤਸ਼ਾਹ ਵੀ ਏਹੋ ਵਿਚਾਰ ਪ੍ਰਗਟ ਕਰਦੇ ਹਨ,

'ਜਿਨਾ ਨ ਵਿਸਰੈ ਨਾਮੁ, ਸੇ ਕਿਨੇਹਿਆ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥"

ਇਕ ਥਾਂ ਮਹਾਰਾਜ ਹੋਰ ਲਿਖਦੇ ਹਨ :

"ਹਰਿ ਕਾ ਸੇਵਕ, ਸੋ ਹਰਿ ਜੇਹਾ॥
ਭੇਦੁ ਨ ਜਾਣਹੁ ਮਾਣਸ ਦੇਹਾ॥"

ਗੁਰੂ ਤੇਗ਼ ਬਹਾਦਰ ਜੀ ਦਾ ਫ਼ੁਰਮਾਨ ਹੈ,

"ਜੋ ਪ੍ਰਾਨੀ ਨਿਸਿਦਿਨਿ ਭਜੇ, ਰੂਪ ਰਾਮ ਤਿਹ ਜਾਨੁ॥
ਹਰਿਜਨ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ॥"

ਏਸੇ ਕਥਨ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਮਹਾਰਾਜ ਕਰਦੇ ਹਨ :

"ਹਰਿ ਹਰਿਜਨ ਦੁਈ ਏਕ ਹੈ, ਬਿਬ ਵਿਚਾਰ ਕਛੁ ਨਾਹਿ।
ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ।"

ਪਰ ਮਥਰਾ ਭੱਟ ਦੀ ਉਪਰਲੀ ਪੰਗਤੀ ਦੇ ਇਹ ਅਰਥ ਬਣਦੇ ਨਹੀਂ। ਇਕ ਤਾਂ ਉਸ ਵਿੱਚ ਆਇਆ ਸ਼ਬਦ 'ਪਰਤਖ੍ਯ' ਇਹ ਅਰਥ ਨਹੀਂ ਬਣਨ ਦੇਂਦਾ ਤੇ ਦੂਜੇ ਉਸ ਤੋਂ ਪਹਿਲੀ ਤੁਕ ਵੀ ਹੋਰ ਅਰਥ ਦੇਂਦੀ ਹੈ।

"ਧਰਨਿ ਗਗਨ, ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ।
ਭਨਿ ਮਥੁਰਾ, ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਯ ਹਰਿ।"

ਇਸ ਦਾ ਅਰਥ ਬਣਦਾ ਹੈ, "ਹੇ ਮਥਰਾ! ਇਸ ਵਿੱਚ ਕੋਈ ਭੇਦ ਜਾਂ ਭੁਲੇਖਾ ਨਹੀਂ, ਗੁਰੂ ਅਰਜਨ ਆਪ ਰੱਬ ਹੈ, ਜੋ ਜੋਤਿ ਸਰੂਪ ਹੋ ਕੇ ਧਰਤੀ, ਅਕਾਸ਼, ਨੌਂ ਖੰਡਾਂ ਵਿੱਚ ਵਿਆਪਕ ਹੈ।" ਭਾਵ ਗੁਰੂ ਅਰਜਨ ਹੀ ਰੱਬ ਹੈ।

ਇਹ ਵਿਚਾਰ ਕੇਵਲ ਮਥਰਾ ਭੱਟ ਦਾ ਹੀ ਨਹੀਂ, ਤੇ ਨਾ ਹੀ ਇਹ ਗੱਲ ਸੁੱਤੇ-ਸਿੱਧ ਜਾਂ ਬਿਨਾਂ ਸੋਚੇ-ਸਮਝੇ ਕਹੀ ਗਈ ਹੈ, ਸਗੋਂ ਬਾਕੀ ਭੱਟਾਂ ਦੇ ਵਿਚਾਰ ਵੀ ਇਸ ਨਾਲ ਮਿਲਦੇ ਹਨ। 'ਕੀਰਤ' ਭੱਟ ਗੁਰੂ ਅਮਰਦਾਸ ਜੀ ਬਾਰੇ ਕਹਿੰਦਾ ਹੈ :

"ਆਪਿ ਨਾਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ।
ਨਿਰੰਕਾਰਿ ਆਕਾਰੁ, ਜੋਤਿ ਜਗ ਮੰਡਲਿ ਕਰਯਉ।"

ਅਰਥ ਹੈ, ਗੁਰੂ ਅਮਰਦਾਸ ਜੀ ਆਪ ਹੀ ਰੱਬ (ਨਾਰਾਇਣ) ਹੈ, ਜੋ ਆਪਣੀ ਸ਼ਕਤੀ (ਜੋਗ ਮਾਇਆ ਦੁਆਰਾ) ਸੰਸਾਰ ਵਿੱਚ ਪ੍ਰਗਟ ਹੋਇਆ ਹੈ। (ਇਉਂ ਸਮਝੋ ਕਿ) ਨਿਰੰਕਾਰ (ਨਿਰ-ਆਕਾਰ, ਜਿਸ ਦਾ ਕੋਈ ਆਕਾਰ ਨਹੀਂ) ਆਪ ਹੀ ਸਾਕਾਰ ਰੂਪ ਧਾਰ ਕੇ ਆਪਣੀ ਜੋਤ ਦੁਨੀਆਂ ਅੰਦਰ ਪ੍ਰਗਟ ਕਰ ਰਿਹਾ ਹੈ।

'ਕੱਲ' ਭੱਟ, ਜਗਤ ਗੁਰੂ ਨਾਨਕ ਮਹਾਰਾਜ ਨੂੰ ਪਿੱਛੇ ਹੋ ਬੀਤੇ 'ਅਵਤਾਰਾਂ' ਦਾ ਹੀ ਰੂਪ, ਜਾਂ ਅਵਤਾਰ ਦੱਸਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੯੦ ਉੱਤੇ ਸੱਤਵਾਂ ਸਵੱਯਾ ਹੈ :

"ਸਤਿਜੁਗਿ ਤੈ ਮਾਣਿਓ, ਛਲਿਓ ਬਲ, ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ।
ਦੁਆਪੁਰਿ ਕ੍ਰਿਸ਼ਨ ਮੁਰਾਰਿ, ਕੰਸੁ ਕਿਰਤਾਰਥੁ ਕੀਓ।
ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ।
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ, ਅਮਰੁ ਕਹਾਇਓ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ।"

ਇਹ ਵਿਚਾਰ ਹਿੰਦੂ ਧਰਮ ਦੇ ਹਨ, ਸਿੱਖ ਸਿਧਾਂਤ ਨਾਲ ਇਹ ਮੇਲ ਨਹੀਂ ਖਾਂਦੇ। ਵੇਦਿਕ ਧਰਮ ਅਨੁਸਾਰ 'ਵਿਸ਼ਨੂ' (ਈਸ਼ਵਰ) ਦੇ ਦਸ ਅਵਤਾਰ ਮੰਨੇ ਗਏ ਹਨ : ਮੱਛ, ਕੱਛ, (ਕੱਛੂਕੁੰਮਾ), ਵਰਾਹ (ਸੂਰ), ਨਰਸਿੰਘ (ਜਿਸ ਦਾ ਹੇਠਲਾ ਅੱਧਾ ਧੜ ਆਦਮੀ ਦਾ ਸੀ ਤੇ ਉਤਲਾ ਅੱਧਾ ਧੜ ਸ਼ੇਰ ਦਾ), ਵਾਮਨ (ਬਾਵਨ, ਬਵੰਜਾ ਉਂਗਲਾਂ ਕੱਦ ਵਾਲਾ, ਬਾਉਣਾ), ਪਰਸਰਾਮ, ਰਾਮ ਚੰਦਰ, ਕ੍ਰਿਸ਼ਨ ਤੇ ਬੁੱਧ। ਇਹ ਨੌਂ ਹੋ ਚੁੱਕੇ ਹਨ ਤੇ

ਉਹਨਾਂ ਦੇ ਵਿਚਾਰ ਅਨੁਸਾਰ ਦਸਵਾਂ 'ਕਲਕੀ ਅਵਤਾਰ' (ਨਿਹਕਲੰਕ) ਅਜੇ ਹੋਣਾ ਹੈ।

ਹੁਣ ਕੱਲ ਭੱਟ ਦੇ ਸਵੱਯੇ ਦੇ ਅਰਥ ਸੁਣੋ। ਉਹ ਕਹਿੰਦਾ ਹੈ, 'ਹੇ ਗੁਰੂ ਨਾਨਕ! ਸਤਜੁਗ ਵਿੱਚ ਤੂੰ ਰਾਜ ਜੋਗ ਮਾਣਿਆ ਤੇ ਬਾਵਨ ਰੂਪ ਧਾਰ ਕੇ, (ਜੋ ਰੂਪ ਤੈਨੂੰ ਭਾਇਆ, ਚੰਗਾ ਲੱਗਾ) ਰਾਜਾ ਬਲ ਨੂੰ ਛਲਿਆ।' ਪੁਰਾਣਕ ਕਥਾ ਹੈ ਕਿ ਰਾਜਾ ਬਲ ਨੂੰ ਛਲਣ ਵਾਸਤੇ ਵਿਸ਼ਨੂੰ (ਰੱਬ) ਬਾਉਣੇ ਪੰਡਤ ਦਾ ਰੂਪ ਧਾਰ ਕੇ ਆ ਗਿਆ ਤੇ ਰਾਜੇ ਕੋਲੋਂ ਕੁਟੀਆ ਵਾਸਤੇ ਢਾਈ ਕਰਮਾਂ ਥਾਂ ਮੰਗੀ। ਰਾਜੇ ਨੇ ਬਚਨ ਦੇ ਦਿੱਤਾ, ਤਾਂ ਰੱਬ ਨੇ ਛਲ ਕੀਤਾ, ਭਾਵ ਵਡੇਰੇ ਕੱਦ ਵਾਲਾ ਰੂਪ ਧਾਰ ਕੇ ਦੋ ਕਰਮਾਂ ਵਿੱਚ ਉਹਦੀ ਸਾਰੀ ਧਰਤੀ ਮਿਣ ਲਈ। ਬਾਕੀ ਅੱਧ ਕਰਮ ਥਾਂ ਵਾਸਤੇ ਰਾਜਾ ਬਲ ਨੇ ਆਪਣਾ ਸਰੀਰ ਪੇਸ਼ ਕੀਤਾ। ਭਗਵਨ ਨੇ ਰਾਜੇ ਦੀ ਛਾਤੀ 'ਤੇ ਪੈਰ ਧਰ ਕੇ ਉਸ ਨੂੰ ਪਾਤਾਲ ਨਿਘਾਰ ਦਿੱਤਾ। ਰਾਜਾ ਬਲ ਨੇ ਭਗਵਾਨ ਦਾ ਪੈਰ ਫੜ ਲਿਆ ਤੇ ਕਿਹਾ, 'ਪ੍ਰਭੂ! ਆਪਣੇ ਬਚਨ 'ਤੇ ਪੱਕੇ ਰਹੋ। ਤੁਹਾਡਾ ਵਾਹਦਾ ਹੈ ਕਿ ਮੇਰੇ ਬੂਹੇ ਉੱਤੇ ਕੁਟੀਆ ਪਾਉਗੇ।' ਬ੍ਰਾਹਮਣੀ ਮਿਥਿਹਾਸ ਅਨੁਸਾਰ, ਤਿੰਨ ਵੱਡੇ ਦੇਵਤੇ (ਵਿਸ਼ਨੂੰ, ਬ੍ਰਹਮਾ, ਸ਼ਿਵਜੀ) ਸਾਲ ਵਿੱਚੋਂ ਚਾਰ-ਚਾਰ ਮਹੀਨੇ ਵਾਰੀ ਨਾਲ ਉਹਦੇ ਦਵਾਰੇ 'ਤੇ ਰਹਿੰਦੇ ਹਨ।

ਭੱਟ ਕਹਿੰਦਾ ਹੈ ਕਿ ਤ੍ਰੇਤੇ ਜੁਗ ਵਿੱਚ ਤੂੰ ਰਘੁਵੰਸੀ ਰਾਮ ਚੰਦਰ ਦਾ ਰੂਪ ਧਾਰ ਕੇ ਰਾਜ ਜੋਗ ਮਾਣਿਆਂ। ਦੁਆਪਰ ਵਿੱਚ ਤੂੰ ਭਗਵਾਨ ਕ੍ਰਿਸ਼ਨ ਮੁਰਾਰੀ ਬਣ ਕੇ ਆ ਗਿਓਂ। 'ਮੁਰ' ਨਾਮ ਦੇ ਦੈਂਤ ਨੂੰ ਮਾਰਨ ਕਰਕੇ ਕ੍ਰਿਸ਼ਨ ਜੀ ਨੂੰ ਮੁਰਾਰੀ (ਮੁਰ-ਅਰੀ, ਮੁਰ ਦਾ ਵੈਰੀ) ਕਿਹਾ ਜਾਂਦਾ ਹੈ। ਮੁਰ ਦੈਂਤ ਨੂੰ ਮਾਰਿਆ ਤੇ ਕੰਸ ਨੂੰ ਮਾਰ ਕੇ ਕਿਰਤਾਰਥ, ਭਾਵ, ਮੁਕਤ ਕੀਤਾ। ਭਾਵ ਇਹ ਹੈ ਕਿ ਭਗਵਾਨ ਕ੍ਰਿਸ਼ਨ ਦੇ ਹੱਥੋਂ ਮਰਨ ਕਰਕੇ ਪਾਪੀ ਕੰਸ ਵੀ ਮੁਕਤ ਹੋ ਗਿਆ।

ਤੂੰ ਆਪਣੇ ਨਾਨੇ ਉਗ੍ਰਸੈਣ ਨੂੰ ਰਾਜ ਤੇ ਆਪਣੇ ਭਗਤ ਜਨਾਂ ਨੂੰ ਅਭੈ ਦਾਨ ਦਿੱਤਾ।

ਹੇ ਗੁਰੂ ਨਾਨਕ, ਕਲਜੁਗ ਵਿੱਚ ਤੂੰ ਪੂਰਨ ਸ਼ਕਤੀਮਾਨ ਹੈਂ। ਗੁਰੂ ਅੰਗਦ ਦੇਵ ਤੇ ਗੁਰੂ ਅਮਰਦਾਸ ਵੀ ਤੂੰ ਹੀ ਹੈਂ। ਇਹ ਅਕਾਲਪੁਰਖ ਦਾ ਹੁਕਮ ਹੈ ਕਿ ਗੁਰੂ ਨਾਨਕ ਦਾ ਰਾਜ ਅਟੱਲ ਤੇ ਸਦਾ ਥਿਰ ਰਹਿਣ ਵਾਲਾ ਹੈ।

ਉਪਰਲੇ ਸਾਰੇ ਪ੍ਰਮਾਣਾਂ ਦਾ ਨਿਚੋੜ ਇਹ ਹੈ ਕਿ ਭੱਟਾਂ ਨੇ ਗੁਰੂ ਨਾਨਕ ਮਹਾਰਾਜ ਤੇ ਹੋਰ ਗੁਰੂ ਸਾਹਿਬਾਨ ਨੂੰ ਰੱਬ ਮੰਨਿਆ ਹੈ। 'ਗੁਰੁ ਅਰਜੁਨੁ ਪਰਤਖ੍ ਹਰਿ।' ਗੁਰੂ ਅਰਜਨ ਰੱਬ ਹੈ, ਪਰ ਗੁਰੂ ਅਰਜਨ ਦੇਵ ਮਹਾਰਾਜ ਇਸ ਵਿਚਾਰ ਦਾ ਵਿਰੋਧ ਕਰਦੇ ਹਨ। ਆਪ ਭੈਰਉ ਰਾਗ ਵਿੱਚ ਫ਼ੁਰਮਾਉਂਦੇ ਹਨ :

"ਸਗਲੀ ਥੀਤਿ ਪਾਸਿ ਡਾਰਿ ਰਾਖੀ॥
ਅਸਟਮ ਥੀਤਿ ਗੋਵਿੰਦ ਜਨਮਾਸੀ॥
ਭਰਮਿ ਭੂਲੇ ਨਰ ਕਰਤ ਕਚਰਾਇਣ॥
ਜਨਮ ਮਰਣ ਤੇ ਰਹਤ ਨਾਰਾਇਣ॥
ਕਰਿ ਪੰਜੀਰੁ ਖਵਾਇਓ ਚੋਰ॥

ਓਹੁ ਜਨਮਿ ਨ ਮਰੈ, ਰੇ ਸਾਕਤ ਢੋਰ॥
ਸਗਲ ਪਰਾਧ ਦੇਹਿ ਲੋਰੋਨੀ॥
ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ॥
ਜਨਮਿ ਨ ਮਰੈ, ਨ ਆਵੈ ਨ ਜਾਇ॥
ਨਾਨਕ ਕਾ ਪ੍ਰਭੁ ਰਹਿਓ ਸਮਾਇ॥"

ਥੀਤਿ, ਥਿੱਤ, ਤਿਥਿ ਦਾ ਅਰਥ ਹੈ, ਚੰਦਰਮਾ ਦੇ ਹਿਸਾਬ ਨਾਲ ਗਿਣੇ ਜਾਣ ਵਾਲੇ ਦਿਨ। ਤਾਰੀਖ਼ ਜਾਂ ਪ੍ਰਵਿਸ਼ਟਿ, ਸੂਰਜ ਤੋਂ ਗਿਣੇ ਜਾਣ ਵਾਲੇ ਦਿਨ। ਅਸੀਂ ਕਹਿੰਦੇ ਹਾਂ, ਵੀਹ ਵਿਸਾਖ। ਇਸ ਦਾ ਅਰਥ ਹੈ ਕਿ ਸੂਰਜ ਇਕ ਰਾਸ ਤੋਂ ਦੂਸਰੀ ਰਾਸ ਵਿੱਚ ਬਦਲਿਆ, ਤਾਂ ਮਹੀਨਾ (ਵਿਸਾਖ) ਸ਼ੁਰੂ ਹੋ ਗਿਆ। ਸੋ ਵੀਹ ਵਿਸਾਖ ਸੂਰਜ ਦੇ ਹਿਸਾਬ ਨਾਲ ਹੈ, ਪਰ ਵਿਸਾਖ ਸੁਦੀ ਤਿੰਨ ਦਾ ਅਰਥ ਹੈ, ਵਿਸਾਖ ਵਿੱਚ ਆਈ ਮੱਸਿਆ ਤੋਂ ਪਿੱਛੋਂ ਤੀਸਰਾ ਦਿਨ। ਮੱਸਿਆ ਪਿੱਛੋਂ ਆਉਣ ਵਾਲੀਆਂ ਪੰਦਰਾਂ ਥਿੱਤਾਂ 'ਸੁਦੀ' ਤੇ ਪੂਰਨਮਾਸ਼ੀ ਪਿੱਛੋਂ ਆਉਣ ਵਾਲੀਆਂ ਪੰਦਰਾਂ 'ਵਦੀ' ਅਖਵਾਉਂਦੀਆਂ ਹਨ।

ਭਗਵਾਨ ਕ੍ਰਿਸ਼ਨ ਜੀ ਦਾ ਜਨਮ ਦਿਨ ਭਾਦਰੋਂ ਵਦੀ ਅਸ਼ਟਮੀ ਨੂੰ ਹੈ। ਉਪਰਲੇ ਸ਼ਬਦ ਵਿੱਚ ਏਸੇ ਥਿੱਤ ਵੱਲ ਇਸ਼ਾਰਾ ਹੈ।

ਬਾਕੀ ਸਾਰੀਆਂ ਥਿੱਤਾਂ ਨੂੰ ਪਾਸੇ ਛੱਡ ਦੇਂਦਾ ਹੈਂ, ਉਹਨਾਂ ਦਿਨਾਂ ਵਿੱਚ ਤੈਨੂੰ ਕਦੇ ਪ੍ਰਭੂ ਯਾਦ ਨਹੀਂ ਆਉਂਦਾ। ਤੇ ਜਨਮ ਅਸ਼ਟਮੀ ਵਾਲੇ ਦਿਨ ਕਹਿੰਦਾ ਹੈਂ, ਅੱਜ ਰੱਬ ਜਨਮਿਆ ਹੈ। ਉਸ ਦਿਨ ਉਸ ਦੀ ਪੂਜਾ ਕਰਦਾ ਹੈਂ, ਨਾਮ ਜਪਦਾ ਹੈਂ, ਪੁੰਨ ਦਾਨ ਕਰਦਾ ਹੈਂ।

ਗੁਰਦੇਵ ਕਹਿੰਦੇ ਹਨ, ਭਰਮਾਂ ਭੁਲੇਖਿਆਂ ਵਿੱਚ ਪਏ ਹੋਏ ਲੋਕ ਕੱਚੀਆਂ ਗੱਲਾਂ ਕਰਦੇ ਹਨ। ਨਾਰਾਇਣ, ਈਸ਼ਵਰ ਤਾਂ ਜਨਮ ਮਰਨ ਤੋਂ ਰਹਿਤ ਹੈ। ਤੂੰ ਪੰਜੀਰੀ ਬਣਾ ਕੇ ਲੋਕਾਂ ਤੋਂ ਚੋਰੀ-ਚੋਰੀ ਉਸ ਨੂੰ ਖੁਆਉਂਦਾ ਹੈ, ਭੋਗ ਲੁਆਉਂਦਾ ਹੈਂ। ਓ ਢੋਰ, ਪਸ਼ੂ, ਮਹਾਮੂਰਖ, ਉਹ ਜਨਮ ਕੇ ਮਰਦਾ ਨਹੀਂ, ਪਰ ਤੂੰ ਤਾਂ ਉਸ ਨੂੰ ਬਾਲਕ ਸਮਝ ਕੇ, ਪੰਘੂੜੇ ਵਿੱਚ ਪਾ ਕੇ ਲੋਰੀਆਂ ਦੇਂਦਾ ਹੈਂ। ਇਹ ਸਾਰਿਆਂ ਅਪਰਾਧਾਂ ਨਾਲੋਂ ਵੱਡਾ ਅਪਰਾਧ ਹੈ, ਹਜ਼ੂਰ ਫ਼ੁਰਮਾਉਂਦੇ ਹਨ, ਉਹ ਮੂੰਹ ਜਲ ਜਾਏ, ਜੋ ਕਹਿੰਦਾ ਹੈ ਕਿ ਠਾਕੁਰੁ ਮਾਂ ਦੀ ਕੁੱਖ ਤੋਂ ਜਨਮਿਆ ਹੈ। ਗੁਰਦੇਵ ਕਹਿੰਦੇ ਹਨ, ਨਾਨਕ ਦਾ ਰੱਬ ਹਰ ਸਮੇਂ ਤੇ ਹਰ ਥਾਂ ਸਮਾਇਆ ਹੋਇਆ ਹੈ। ਉਹ ਨਾ ਜਨਮਦਾ ਹੈ, ਨਾ ਮਰਦਾ ਹੈ, ਨਾ ਕਿਤੋਂ ਆਉਂਦਾ ਹੈ, ਨਾ ਜਾਂਦਾ ਹੈ।

ਵਡਹੰਸ ਰਾਗ ਵਿੱਚ ਹਜ਼ੂਰ ਫ਼ੁਰਮਾਉਂਦੇ ਹਨ :

"ਆਇ ਨ ਜਾਵੈ, ਮੇਰਾ ਪ੍ਰਭੁ ਅਬਿਨਾਸੀ॥"

ਮਾਰੂ ਦੀ ਵਾਰ ਵਿੱਚ ਮਹਾਰਾਜ ਫਿਰ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ :

"ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਈ॥"

ਗੁਰੂ ਨਾਨਕ ਦੇਵ ਜੀ ਰੱਬ ਦੇ ਲੱਛਣ, ਗੁਣ ਦੱਸਦੇ ਹਨ :

"ਅਮਰੁ, ਅਜੋਨੀ, ਜਾਤਿ ਨ ਜਾਲਾ॥"

ਉਹ ਅਮਰ ਹੈ, ਕਦੇ ਮਰਦਾ ਨਹੀਂ, ਅਜੋਨੀ ਹੈ, ਮਾਤਾ ਦੀ ਕੁੱਖ ਵਿੱਚ ਨਹੀਂ ਆਉਂਦਾ, ਉਸ ਦੀ ਕੋਈ ਜਾਤ ਨਹੀਂ, ਨਾ ਹੀ ਉਸ ਨੂੰ ਕੋਈ ਬੰਧਨ (ਜਾਲਾ) ਹੈ।

ਗੁਰਦੇਵ ਮਾਰੂ ਰਾਗ ਵਿੱਚ ਫ਼ੁਰਮਾਉਂਦੇ ਹਨ :

"ਨਾ ਤਿਸੁ ਮਾਤ, ਪਿਤਾ, ਸੁਤ, ਭ੍ਰਾਤਾ॥"

ਜੋ ਦੇਹ ਧਾਰ ਕੇ ਜਨਮਿਆ ਹੈ, ਉਸ ਦੇ ਮਾਤਾ-ਪਿਤਾ, ਭਾਈ, ਪੁੱਤਰ ਹੈਨ ਤੇ ਜਨਮ ਕਰਕੇ ਉਸ ਦੀ ਕੋਈ ਜਾਤ ਗੋਤ ਵੀ ਮੰਨੀ ਜਾਏਗੀ, ਪਰ ਰੱਬ ਅਜਨਮਾ ਹੈ, ਇਸ ਵਾਸਤੇ ਉਸ ਦੀ ਕੋਈ ਜਾਤ-ਪਾਤ, ਜਾਂ ਸਾਕ-ਸੰਬੰਧੀ ਨਹੀਂ।

ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਕਥਨ ਹੈ :

"ਤਾਤ, ਮਾਤ, ਨ ਜਾਤ ਜਾਕਰ, ਜਨਮ ਮਰਣ ਬਿਹੀਨ।"

"ਆਦਿ, ਅਜੋਨਿ, ਅਜੈ, ਅਬਿਨਾਸੀ, ਤਿਹ ਪਰਮੇਸਰ ਜਾਨੋ।"

ਜਿਹੜੀ ਸ਼ਕਤੀ ਆਦਿ ਤੋਂ ਹੈ, ਅਜੋਨੀ ਹੈ, ਅਜੈ (ਨਾ ਜਿੱਤੀ ਜਾਣ ਵਾਲੀ) ਹੈ, ਅਬਿਨਾਸੀ (ਨਾ ਨਾਸ ਹੋਣ ਵਾਲੀ) ਹੈ, ਕੇਵਲ ਉਸ ਨੂੰ ਪਰਮੇਸ਼ਰ ਜਾਣੋ।

ਇਹ ਹਨ ਗੁਰੂ ਸਾਹਿਬਾਨ ਦੇ ਵਿਚਾਰ, ਭਾਵ, ਸਿੱਖ ਧਰਮ ਦਾ ਮੂਲ ਸਿਧਾਂਤ ਕਿ ਰੱਬ ਕਦੇ ਦੇਹ ਧਾਰ ਕੇ ਨਹੀਂ ਆਉਂਦਾ, ਪਰ ਭੱਟ ਕਹਿ ਰਹੇ ਹਨ "ਗੁਰੂ ਅਰਜੁਨੁ ਪਰਤਖ੍ ਹਰਿ।" ਇਸ ਦਾ ਕਾਰਨ ?

ਭੱਟ ਹਿੰਦੂ ਮੱਤ ਦੇ ਗ੍ਰੰਥਾਂ ਦੇ ਵਿਦਵਾਨ ਸਨ। ਜਿਹੋ ਜਿਹਾ ਗ੍ਰੰਥਾਂ ਦਾ ਕੋਈ ਅਧਿਐਨ ਕਰਦਾ ਹੈ, ਉਹੋ ਜਿਹੇ ਉਸ ਦੇ ਵਿਚਾਰ ਦ੍ਰਿੜ੍ਹ ਹੋ ਜਾਂਦੇ ਸਨ।

ਗੀਤਾ ਵਿੱਚ ਥਾਂ-ਥਾਂ ਲਿਖਿਆ ਹੈ, ਭਗਵਾਨ ਕ੍ਰਿਸ਼ਨ ਰੱਬ ਹਨ। ਮਿਸਾਲ ਵਜੋਂ ਚੌਥੇ ਅਧਿਆਇ ਦੇ ਸਲੋਕ ੬, ੭, ੮ ਵੇਖੀਏ।

अजोऽपि सन्नव्ययात्मा भूतानामीश्वरोऽपि सन्।

प्रकृतिं स्वामधिष्ठाय संभवाम्यात्ममायया॥ 6॥

ਮੇਰਾ ਜਨਮ ਪ੍ਰਕਿਰਤੀ ਦੁਆਰਾ ਰਚੇ ਮਨੁੱਖਾਂ ਵਾਂਗ ਨਹੀਂ ਹੈ। ਮੈਂ ਅਬਿਨਾਸ਼ੀ ਸਰੂਪ, ਅਜਨਮਾ ਹੋਣ 'ਤੇ ਵੀ, ਤਥਾ ਸਭ ਪ੍ਰਾਣੀਆਂ ਦਾ ਈਸ਼ਵਰ ਹੁੰਦਾ ਹੋਇਆ ਆਪਣੀ ਪ੍ਰਕਿਰਤੀ ਨੂੰ ਅਧੀਨ ਕਰਕੇ, ਯੋਗ ਮਾਇਆ ਦੁਆਰਾ ਪ੍ਰਗਟ ਹੁੰਦਾ ਹਾਂ।

यदा यदा हि धर्मस्य ग्लानिर्भवति भारत।

अभ्युत्थानमधर्मस्य तदात्मानं सृजाम्यहम्॥ 7॥

ਹੇ ਭਾਰਤ (ਅਰਜਨ)! ਜਦੋਂ-ਜਦੋਂ ਧਰਮ ਦੀ ਹਾਨੀ ਤੇ ਅਧਰਮ (ਪਾਪ) ਦੀ ਵਰਿਧੀ ਹੁੰਦੀ ਹੈ, ਤਦ-ਤਦ ਮੈਂ ਆਪਣਾ ਰੂਪ ਧਾਰ ਕੇ ਪ੍ਰਗਟ ਹੁੰਦਾ ਹਾਂ।

परित्राणाय साधूनां विनाशाय च दुष्कृताम्।

धर्म संस्थापनार्थाय सम्भवामि युगे युगे॥ 8॥

ਸਾਧੂ ਪੁਰਸ਼ਾਂ ਦਾ ਉਧਾਰ ਕਰਨ ਵਾਸਤੇ, ਦੁਸ਼ਟਾਂ ਦਾ ਨਾਸ਼ ਕਰਨ ਬਦਲੇ, ਤੇ ਦੁਬਾਰਾ ਧਰਮ ਦੀ ਸਥਾਪਨਾ ਕਰਨ ਵਾਸਤੇ ਮੈਂ ਹਰ ਜੁੱਗ ਵਿੱਚ ਪ੍ਰਗਟ ਹੁੰਦਾ ਹਾਂ।

ਇਹ ਸਨ ਵਿਚਾਰ, ਜਿਨ੍ਹਾਂ ਦਾ ਅਸਰ ਭੱਟਾਂ ਦੇ ਮਨ 'ਤੇ ਸੀ। ਉਹ ਅਵਤਾਰ-ਫ਼ਿਲਾਸਫ਼ੀ, ਭਾਵ, ਵਿਸ਼ਨੂੰ (ਰੱਬ) ਦੇ ਅਵਤਾਰ ਧਾਰ ਕੇ ਆਉਣ ਨੂੰ ਮੰਨਦੇ ਸਨ।

ਉਸਤਤ ਕਰਨ ਲੱਗਿਆਂ ਗੁਰੂ ਸਾਹਿਬਾਨ ਨੂੰ ਵੀ ਉਹਨਾਂ ਵਿਸ਼ਨੂੰ ਦੇ ਅਵਤਾਰ, ਰੱਬ ਮੰਨ ਲਿਆ।

ਸਵਾਲ ਪੈਦਾ ਹੁੰਦਾ ਹੈ ਕਿ ਜਦ ਭੱਟਾਂ ਦੀ ਰਚਨਾ ਸਿੱਖ-ਸਿਧਾਂਤ ਨਾਲ ਮੇਲ ਨਹੀਂ ਸੀ ਖਾਂਦੀ, ਤਾਂ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਥਾਂ ਕਿਉਂ ਦਿੱਤੀ ?

ਭੱਟ ਗੁਰੂ ਘਰ ਦੇ ਮਾਂਗਤ ਸਨ ਤੇ ਸ਼ਰਧਾਲੂ ਵੀ। ਸ਼ਰਧਾਲੂ ਆਪਣੇ ਵਿਚਾਰਾਂ ਅਨੁਸਾਰ ਹੀ ਆਪਣੇ ਗੁਰੂ ਦੀ ਤਾਰੀਫ਼ ਕਰਦਾ ਹੈ। ਸੋ ਭੱਟਾਂ ਨੇ ਮਹਾਰਾਜ ਦੀ ਉਸਤਤ ਕਰਨ ਲੱਗਿਆਂ, ਆਪਣੇ ਵੱਲੋਂ ਵੱਡੀ ਤੋਂ ਵੱਡੀ ਪਦਵੀ ਦਿੱਤੀ ਤੇ 'ਪਰਤਖ੍ ਹਰਿ' ਕਿਹਾ।

ਭਗਤਾਂ ਦੀ ਬਾਣੀ ਵਿੱਚ ਵੀ ਕਈ ਥਾਂਈ ਅਜਿਹੇ ਵਿਚਾਰ ਹਨ, ਜੋ ਗੁਰੂ ਮਹਾਰਾਜ ਦੇ ਸਿਧਾਂਤ ਨਾਲ ਨਹੀਂ ਮਿਲਦੇ। ਮਿਸਾਲ ਵਜੋਂ ਬਾਬਾ ਫ਼ਰੀਦ ਜੀ ਨੂੰ ਹੀ ਲੈ ਲਵੋ। ਉਹ ਪੱਕੇ ਮੁਸਲਮਾਨ ਤੇ ਇਸਲਾਮੀ ਸ਼ਰ੍ਹਾ ਦੇ ਪਾਬੰਦ ਹਨ। ਉਹ 'ਸਿਰਾਤ ਦੇ ਪੁਲ' ਦਾ ਜ਼ਿਕਰ ਕਰਦੇ ਹਨ।

"ਵਾਲਹੁ ਨਿਕੀ ਪੁਰਸਲਾਤ, ਕੰਨੀ ਨ ਸੁਣੀਆਇ॥"

ਇਸਲਾਮੀ ਵਿਚਾਰਧਾਰਾ ਅਨੁਸਾਰ ਦੋਜ਼ਖ਼ ਦੀ ਬਲਦੀ ਅੱਗ ਉੱਤੇ ਵਾਲ ਨਾਲੋਂ ਵੀ ਬਰੀਕ (ਤੰਗ) 'ਸਰਾਤ ਦਾ ਪੁਲ' ਹੈ, ਜਿਸ ਦੇ ਉੱਪਰ ਦੀ ਹਰ ਪ੍ਰਾਣੀ ਨੂੰ ਲੰਘਣਾ ਪੈਂਦਾ ਹੈ।

ਫਿਰ ਫ਼ਰੀਦ ਜੀ ਇਕ ਥਾਂ ਹੋਰ ਲਿਖਦੇ ਹਨ :

"ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥"

ਇਹ ਵੀ ਇਸਲਾਮੀ ਖ਼ਿਆਲ ਹੈ ਕਿ ਕਿਆਮਤ ਦੇ ਰੋਜ਼ ਤਕ ਰੂਹਾਂ ਕਬਰਾਂ ਵਿੱਚ ਪਈਆਂ ਇਨਸਾਫ਼ ਦੀ ਉਡੀਕ ਕਰਨਗੀਆਂ। ਉਸ ਦਿਨ ਫਿਰ ਖ਼ੁਦਾ ਸਭ ਨੂੰ ਕਬਰਾਂ ਵਿੱਚੋਂ ਉਠਾ ਕੇ, ਉਹਨਾਂ ਦੇ ਕੀਤੇ ਅਮਲਾਂ ਮੁਤਾਬਕ ਨਿਆਂ ਕਰੇਗਾ।

ਫਿਰ ਫ਼ਰੀਦ ਪੰਜੇ ਵਕਤ ਮਸੀਤ ਵਿੱਚ ਜਾ ਕੇ ਨਮਾਜ਼ ਪੜ੍ਹਨੀ ਲਾਜ਼ਮੀ ਮੰਨਦਾ ਹੈ। ਨਮਾਜ਼ ਨਾ ਪੜ੍ਹਨ ਵਾਲੇ ਵਾਸਤੇ ਬੜੇ ਸਖ਼ਤ ਸ਼ਬਦ ਵਰਤਦਾ ਹੈ, 'ਕੁੱਤਾ' ਤਕ ਕਹਿੰਦਾ ਹੈ।

"ਫ਼ਰੀਦਾ, ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ॥
ਉਠੁ ਫ਼ਰੀਦਾ, ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ॥"

ਤਾਂ ਕੀ ਸਿੱਖ ਨੂੰ ਵੀ ਰੋਜ਼ ਪੰਜ ਵਾਰ ਮਸੀਤ ਵਿੱਚ ਜਾ ਕੇ ਨਮਾਜ਼ ਪੜ੍ਹਨੀ ਚਾਹੀਦੀ ਹੈ? ਜਿਹੜੇ ਸੱਜਣ ਕਹਿੰਦੇ ਹਨ ਕਿ ਜੋ ਕੁਝ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਛਪਿਆ ਹੈ, ਉਹ ਸਭ ਕੁਝ ਸਿੱਖਾਂ ਵਾਸਤੇ ਮੰਨਣਾ ਲਾਜ਼ਮੀ ਹੈ। ਉਹਨਾਂ ਨੂੰ ਇਸ ਮਸਲੇ 'ਤੇ ਵਿਚਾਰ ਕਰਨੀ ਚਾਹੀਦੀ ਹੈ।

ਇਹ ਰਚਨਾ ਸਿਰਫ਼ ਪ੍ਰਮਾਣ ਵਜੋਂ ਦਿੱਤੀ ਗਈ ਹੈ ਕਿ ਜਿਵੇਂ ਫ਼ਰੀਦ ਮੁਸਲਮਾਨ

ਨੂੰ ਆਪਣੀ ਸ਼ਰ੍ਹਾ ਵਿੱਚ ਪੱਕਿਆਂ ਰਹਿਣ ਦਾ ਉਪਦੇਸ਼ ਦੇਂਦਾ ਹੈ, ਸਿੱਖ ਨੂੰ ਵੀ ਓਸੇ ਤਰ੍ਹਾਂ ਆਪਣੇ ਧਰਮ ਵਿੱਚ ਪੱਕਿਆਂ ਰਹਿਣਾ ਚਾਹੀਦਾ ਹੈ।

ਕੁਛ ਹੋਰ ਭਗਤਾਂ ਦੇ ਵਿਚਾਰ ਵੀ ਸਿੱਖ ਧਰਮ ਨਾਲ ਨਹੀਂ ਮਿਲਦੇ। ਸਭ ਤੋਂ ਪਹਿਲਾਂ ਅਸੀਂ ਭਗਤ ਨਾਮਦੇਵ ਜੀ ਨੂੰ ਲੈਂਦੇ ਹਾਂ। ਨਾਮਦੇਵ ਜੀ ਕ੍ਰਿਸ਼ਨ ਦੇ ਪੁਜਾਰੀ ਹਨ। ਕ੍ਰਿਸ਼ਨ ਜੀ ਦੇ ਦੇਹੁਰੇ ਪੂਜਾ ਕਰਨ ਜਾਂਦੇ ਹਨ, ਪਰ ਉੱਚ-ਜਾਤੀਏ ਪੰਡਤ, ਭਗਤ ਜੀ ਨੂੰ ਨੀਚ ਜਾਤ ਦਾ ਕਹਿ ਕੇ ਦੇਹੁਰੇ ਵਿੱਚੋਂ ਕੱਢ ਦੇਂਦੇ ਹਨ। ਭਗਤ ਜੀ ਭਗਵਾਨ ਅੱਗੇ ਗਿਲ੍ਹਾ ਕਰਦੇ ਹਨ :

"ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥
ਹੀਨੜੀ ਜਾਤ ਮੇਰੀ, ਜਾਦਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥"

ਜਨਮ ਰਾਇਆ, ਜਾਦਵਾਂ ਦਾ ਰਾਜਾ, ਭਗਵਾਨ ਕ੍ਰਿਸ਼ਨ। ਇਹਨਾਂ ਪੰਗਤੀਆਂ ਤੋਂ ਦੋ ਗੱਲਾਂ ਸਿੱਧ ਹੁੰਦੀਆਂ ਹਨ : ਇਕ, ਨਾਮਦੇਵ ਜੀ ਕ੍ਰਿਸ਼ਨ ਦੇ ਪੁਜਾਰੀ ਹਨ। ਦੂਸਰੀ, ਉਹ ਮੰਨੂ ਦੀ ਬਣਾਈ ਜਾਤ-ਪਾਤ ਨੂੰ ਮੰਨਦੇ ਹਨ। ਕਿਉਂਕਿ ਉਹ ਜਾਤ-ਪਾਤ ਦਾ ਖੰਡਨ ਕਰਨ ਦੀ ਥਾਂ, ਇਸ ਗੱਲ ਦਾ ਗਿਲ੍ਹਾ ਕਰਦੇ ਹਨ ਕਿ ਰਚਨਹਾਰ ਨੇ ਉਹਨਾਂ ਨੂੰ ਨੀਂਵੀਂ ਕੁਲ, ਛੀਂਬੇ ਦੇ ਘਰ ਕਿਉਂ ਪੈਦਾ ਕੀਤਾ?

ਪਰ ਸਿੱਖੀ ਜਾਤ-ਪਾਤ ਨੂੰ ਨਹੀਂ ਮੰਨਦੀ। ਸਾਡਾ ਮਤਲਬ ਸਿੱਖੀ ਜਨਮ ਤੋਂ ਜਾਤ ਨਹੀਂ ਮੰਨਦੀ, ਸਿਰਫ਼ ਕਰਮ ਤੋਂ ਮੰਨਦੀ ਹੈ। ਗੁਰੂ ਨਾਨਕ ਦੇਵ ਜੀ ਰਾਗ ਪ੍ਰਭਾਤੀ ਵਿੱਚ ਲਿਖਦੇ ਹਨ :

"ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ॥
ਸਾ ਜਾਤਿ, ਸਾ ਪਤਿ ਹੈ, ਜੇਹੇ ਕਰਮ ਕਮਾਇ॥"

ਸੱਚ ਘਰ, ਵਾਹਿਗੁਰੂ ਦੇ ਦਰਬਾਰ, ਜਨਮ ਦੀ ਜਾਤ ਨਹੀਂ ਪੁੱਛੀ ਜਾਏਗੀ। ਓਥੇ ਤਾਂ ਉਹ ਜਾਤ ਮੰਨੀ ਜਾਏਗੀ, ਜਿਹੋ ਜਿਹੇ ਇਨਸਾਨ ਦੇ ਕਰਮ ਹੋਣਗੇ।

ਨਾਮਦੇਵ ਜੀ ਰੱਬ ਨੂੰ ਗਰੁੜ ਦੀ ਅਸਵਾਰੀ ਕਰਨ ਵਾਲਾ ਵੀ ਮੰਨਦੇ ਹਨ, ਜੋ ਇਕ ਪੁਰਾਣਕ ਮਿਥਿਹਾਸ ਹੈ।

ਭਗਤ ਜੀ ਦੇ ਜੀਵਨ ਦੀ ਇਹ ਇਕ ਪ੍ਰਚੱਲਤ ਕਹਾਣੀ ਹੈ ਕਿ ਬਾਦਸ਼ਾਹ ਨੇ ਮੋਈ ਹੋਈ ਗਊ ਨੂੰ ਜ਼ਿੰਦਾ ਕਰਨ ਵਾਸਤੇ ਭਗਤ ਜੀ ਨੂੰ ਮਜਬੂਰ ਕੀਤਾ ਤੇ ਮੁਸ਼ਕਾਂ ਜੂੜ ਕੇ ਹਾਥੀ ਅੱਗੇ ਸੁੱਟਿਆ। ਨਾਮਦੇਵ ਜੀ ਦੀ ਬੇਨਤੀ ਸੁਣ ਕੇ ਭਗਵਾਨ ਗਰੁੜ ਉੱਤੇ ਅਸਵਾਰ ਹੋ ਕੇ ਆ ਗਏ।

"ਪਾਖੰਤਣ ਬਾਜ ਬਜਾਇਲਾ॥
ਗਰੁੜ ਚੜ੍ਹੇ ਗੋਬਿੰਦ ਆਇਲਾ॥
ਅਪਨੇ ਭਗਤਿ ਪਰਿ ਕੀ ਪ੍ਰਤਿਪਾਲ॥
ਗਰੁੜ ਚੜ੍ਹੇ ਆਏ ਗੋਪਾਲ॥"

ਪਾਖੰਤਣ, ਖੰਭਾਂ ਦਾ ਵਾਜਾ ਵਜਾਉਂਦਾ ਰੱਬ ਗਰੁੜ ਉੱਤੇ ਅਸਵਾਰ ਆ ਪੁੱਜਾ, ਆਪਣੇ ਭਗਤ ਦੀ ਪ੍ਰਤਿਪਾਲ ਕਰਨ ਵਾਸਤੇ।

ਰੱਬ ਗਰੁੜ ਪੰਛੀ ਦੀ ਅਸਵਾਰੀ ਕਰਦਾ ਹੈ, ਇਹ ਵੀ ਬ੍ਰਹਿਮਣੀ ਧਰਮ ਦਾ ਵਿਚਾਰ ਹੈ, ਸਿੱਖ ਧਰਮ ਦਾ ਵਿਚਾਰ ਨਹੀਂ।

ਫਿਰ ਨਾਮਦੇਵ ਜੀ ਭਗਵਾਨ ਦੀ ਮੂਰਤੀ ਨੂੰ ਦੁੱਧ ਪਿਆਉਂਦੇ ਹਨ, ਮੂਰਤੀਆਂ ਨੂੰ ਭੋਗ ਲੁਆਉਂਦੇ ਹਨ :—

"ਦੂਧ ਕਟੋਰੈ, ਗਡਵੈ ਪਾਨੀ॥
ਕਪਲ ਗਾਇ ਨਾਮੈ ਦੁਹਿ ਆਨੀ॥
ਦੂਧ ਪੀਉ ਗੋਬਿੰਦੇ ਰਾਇ॥
ਦੂਧੁ ਪੀਉ ਮੇਰੋ ਮਨੁ ਪਤੀਆਇ॥
ਨਾਹੀ ਤ ਘਰ ਕੋ ਬਾਪੁ ਰਿਸਾਇ॥
ਸੋਇਨ ਕਟੋਰੀ ਅੰਮ੍ਰਿਤ ਭਰੀ॥
ਲੈ ਨਾਮੈ ਹਰਿ ਆਗੈ ਧਰੀ॥
ਏਕੁ ਭਗਤੁ ਮੇਰੇ ਹਿਰਦੈ ਬਸੈ॥
ਨਾਮੇ ਦੇਖਿ ਨਾਰਾਇਨੁ ਹਸੈ॥
ਦੂਧੁ ਪੀਆਇ ਭਗਤੁ ਘਰਿ ਗਇਆ॥
ਨਾਮੇ ਹਰਿ ਕਾ ਦਰਸਨੁ ਭਇਆ॥"

ਨਾਮਦੇਵ ਜੀ ਮੰਨਦੇ ਹਨ ਕਿ ਰੱਬ ਉਹਨਾਂ ਦੇ ਸਾਹਮਣੇ ਦੇਹ ਧਾਰ ਕੇ ਆ ਗਿਆ। ਉਹਨਾਂ ਰੱਬ ਦਾ ਦਰਸ਼ਨ ਕੀਤਾ ਤੇ ਰੱਬ ਨੇ ਹੱਸ ਕੇ ਭਗਤ ਹੱਥੋਂ ਦੁੱਧ ਪੀਤਾ।

ਪਰ ਸਿੱਖ ਸਿਧਾਂਤ ਅਨੁਸਾਰ ਰੱਬ ਦੇਹਧਾਰੀ ਨਹੀਂ ਹੋ ਸਕਦਾ। ਰੱਬ ਇਕ ਸ਼ਕਤੀ ਹੈ, ਸ਼ਖ਼ਸੀਅਤ ਨਹੀਂ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਵਰਨਾ ਚਿਹਨਾ ਬਾਹਰਾ, ਲੇਖੈ ਬਾਲ ਅਲਖੁ॥
ਕਿਉ ਕਥੀਐ, ਕਿਉ ਆਖੀਐ, ਜਾਪੈ ਸਚੋ ਸਚੁ॥"

ਇਕ ਥਾਂ ਹੋਰ ਫ਼ੁਰਮਾਉਂਦੇ ਹਨ :

"ਅਗਮ, ਅਗੋਚਰੁ, ਰੂਪ ਨ ਰੇਖਿਆ॥
ਖੋਜਤ ਖੋਜਤ ਘਟਿ ਘਟਿ ਦੇਖਿਆ॥"

ਉਹ ਅਗਮ (ਜਿਸ ਤੱਕ ਪਹੁੰਚਿਆ ਨਾ ਜਾ ਸਕੇ), ਅਗੋਚਰ (ਜੋ ਗਿਆਨ ਇੰਦਰੀਆਂ ਰਾਹੀਂ ਨਾ ਜਾਣਿਆਂ ਜਾ ਸਕੇ) ਹੈ। ਉਸ ਦਾ ਕੋਈ ਰੂਪ ਜਾਂ ਸ਼ਕਲ ਨਹੀਂ। ਪਰੰਤੂ ਉਹ ਹਰ ਜੀਵ ਵਿੱਚ ਹੈ।

ਗੁਰੂ ਗੋਬਿੰਦ ਸਿੰਘ ਮਹਾਰਾਜ ਇਸ ਵਿਚਾਰ ਨੂੰ ਹੋਰ ਸਪੱਸ਼ਟ ਕਰਦੇ ਹਨ :

"ਚੱਕਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥"

ਨਾ ਉਸ ਦਾ ਕੋਈ ਚਿਹਨ ਚੱਕਰ ਹੈ, ਨਾ ਰੰਗ ਹੈ, ਨਾ ਜਾਤ-ਪਾਤ ਹੈ, ਨਾ ਉਸ ਦਾ ਕੋਈ ਖ਼ਾਸ ਰੰਗ-ਰੂਪ ਹੈ, ਨਾ ਕੋਈ ਨਕਸ਼ ਹਨ, ਨਾ ਕੋਈ ਉਚੇਚਾ ਭੇਖ ਹੈ। ਕੋਈ ਨਹੀਂ ਕਹਿ ਸਕਦਾ ਕਿ ਉਹ ਕਿਹੋ ਜਿਹਾ ਹੈ?

"ਨ ਰਾਗੇ॥ ਨ ਰੰਗੇ॥ ਨ ਰੂਪੇ॥ ਨ ਰੇਖੇ॥"

ਭਾਵ, ਉਸ ਦਾ ਕੋਈ ਰੂਪ-ਰੰਗ ਜਾਂ ਸ਼ਕਲ ਹੈ ਹੀ ਨਹੀਂ। ਫਿਰ ਨਾਮਦੇਵ ਜੀ ਨੇ ਦਰਸ਼ਨ ਕਿਸ ਦੇ ਕੀਤੇ?

ਏਥੇ ਹੀ ਓਹਾ ਸਵਾਲ ਹੈ। ਜਦ ਨਾਮਦੇਵ ਜੀ ਦੇ ਵਿਚਾਰ ਸਿੱਖ ਸਿਧਾਂਤ ਨਾਲ ਨਹੀਂ ਮਿਲਦੇ, ਤਾਂ ਉਹਨਾਂ ਦੀ ਰਚਨਾ ਪਰਵਾਨ ਕਿਉਂ ਕੀਤੀ?

ਇਕ ਮਿਸਾਲ ਵਜੋਂ, ਨਾਮਦੇਵ ਜੀ ਭਗਤੀ ਵਾਲੇ ਪਾਸੇ ਮੂਰਤੀ ਪੂਜਾ ਤੋਂ ਆਰੰਭ ਕਰਦੇ ਹਨ, ਤੇ ਪੌੜੀ-ਪੌੜੀ ਚੜ੍ਹਦੇ-ਚੜ੍ਹਦੇ ਅੰਤ ਨਿਰਾਕਾਰ ਨਾਲ ਜਾ ਜੁੜਦੇ ਹਨ। ਉਹਨਾਂ ਦੇ ਸ਼ਬਦ ਵਿੱਚ ਹੀ :

"ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸੀਤ॥
ਨਾਮੇ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤ॥"

ਅਰਥ ਹੈ ਇਕ ਨਿਰ-ਆਕਾਰ ਈਸ਼ਵਰ, ਜੋ ਨਾ ਦੇਹੁਰੇ ਵਿੱਚ ਕੈਦ ਹੈ, ਨਾ ਮਸੀਤ ਵਿੱਚ।

ਇਹ ਮਨ ਦੀ ਉੱਚੀ ਅਵਸਥਾ ਦਾ ਸਬੂਤ ਹੈ। ਮੂਰਤੀ ਦੀ ਪੂਜਾ ਕਰਨ ਵਾਲੇ ਭਗਤ ਜੀ, ਅੰਤ ਮੂਰਤੀ ਦਾ ਖੰਡਨ ਕਰਦੇ ਹਨ। ਉਹਨਾਂ ਦੇ ਸ਼ਬਦਾਂ ਵਿੱਚ ਸੁਣੋ :

"ਸਤਿਗੁਰੁ ਮਿਲੈ, ਤ ਸਹਸਾ ਜਾਈ॥
ਕਿਸੁ ਹਉ ਪੂਜਉ, ਦੂਜਾ ਨਦਰਿ ਨ ਆਈ॥
ਏਕੈ ਪਾਥਰ ਕੀਜੈ ਭਾਉ॥
ਦੂਜੈ ਪਾਥਰ ਧਰੀਐ ਪਾਉ॥
ਜੇ ਉਹ ਦੇਉ, ਤ ਓਹੁ ਭੀ ਦੇਵਾ॥
ਕਹਿ ਨਾਮ ਦੇਉ, ਹਮ ਹਰਿ ਕੀ ਸੇਵਾ॥"

ਭਗਤੀ ਮਾਰਗ ਦਾ ਇਹ ਵੀ ਇਕ ਰਸਤਾ ਸੀ। ਮੂਰਤੀ ਪੂਜਾ ਤੋਂ ਸ਼ੁਰੂ ਕਰਕੇ 'ਹਰਿ ਕੀ ਸੇਵਾ' ਤੱਕ ਜਾ ਪੁੱਜੇ।

ਉਰਦੂ ਦਾ ਇਕ ਸ਼ੇਅਰ ਯਾਦ ਆਇਆ :

"ਫ਼ੈਜ਼ ਪਾਉਗੇ ਬੁਤੋਂ ਸੇ ਏਕ ਦਿਨ 'ਅਕਬਰ' ਜ਼ਰੂਰ
ਯਹਿ ਮੁਹੱਬਤ ਦੇਖਨਾ ਇਸ਼ਕੇ ਖ਼ੁਦਾ ਹੋ ਜਾਇਗਾ।"

ਬੁਤ ਪੂਜਾ ਤੋਂ ਚੱਲ ਕੇ ਜਦ ਖ਼ੁਦਾ ਦੇ ਇਸ਼ਕ ਤੱਕ ਪੁੱਜ ਗਿਆ ਤਾਂ ਨਾਮਦੇਵ ਨੇ ਮੂਰਤੀ ਪੂਜਾ ਤਿਆਗ ਦਿੱਤੀ। ਸਿੱਖੀ ਵਿੱਚ ਸਿਧਾਂਤਕ ਤੌਰ 'ਤੇ ਮੂਰਤੀ ਪੂਜਾ ਵਾਸਤੇ ਕੋਈ ਥਾਂ ਨਹੀਂ, ਪਰ ਸਿੱਖਾਂ ਦੇ ਘਰਾਂ ਵਿੱਚ ਮੂਰਤੀ ਪੂਜਾ ਸ਼ੁਰੂ ਹੋ ਗਈ ਹੈ। ਗੁਰੂ ਸਾਹਿਬਾਨ ਦੀਆਂ ਸਭ ਫ਼ਰਜ਼ੀ ਤਸਵੀਰਾਂ ਹਨ, ਮੁਸੱਵਰਾਂ ਵੱਲੋਂ ਬਣਾਈਆਂ ਹੋਈਆਂ, ਪਰ ਕੁਝ ਸਿੱਖਾਂ ਦੇ ਘਰਾਂ ਵਿੱਚ ਉਹਨਾਂ ਤਸਵੀਰਾਂ ਸਾਹਮਣੇ ਅਰਦਾਸ ਕੀਤੀ ਜਾਂਦੀ ਹੈ, ਮੱਥਾ ਟੇਕਦੇ ਹਨ, ਸਾਹਮਣੇ ਪ੍ਰਸ਼ਾਦ ਧਰ ਕੇ ਭੋਗ ਲੁਆਇਆ ਜਾਂਦਾ ਹੈ ਤੇ ਫਿਰ ਉਹ 'ਸੀਤ ਪ੍ਰਸ਼ਾਦ' ਕਹਿ ਕੇ ਵਰਤਾਇਆ ਜਾਂਦਾ ਹੈ। ਬ੍ਰਹਿਮਣੀ ਧਰਮ ਦਾ ਅਸਰ।

ਖ਼ੈਰ, ਅਸੀਂ ਭੱਟਾਂ ਤੇ ਭਗਤਾਂ ਦੇ ਵਿਚਾਰਾਂ ਦੀ ਗੱਲ ਕਰ ਰਹੇ ਸਾਂ। ਉਪਰਲੇ ਪ੍ਰਮਾਣਾਂ ਨੂੰ ਸਾਹਮਣੇ ਰੱਖ ਕੇ ਅਸੀਂ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਨੂੰ ਤਿੰਨਾਂ ਦਰਜਿਆਂ ਵਿੱਚ ਵੰਡ ਸਕਦੇ ਹਾਂ। ਪਹਿਲੀ ਥਾਂ ਹੈ ਗੁਰੂ ਸਾਹਿਬਾਨ ਦੀ

ਮੁਖਵਾਕ ਬਾਣੀ ਦੀ। ਉਹ ਸਿੱਖ ਵਾਸਤੇ ਹਰ ਪੱਖ ਤੋਂ ਮੰਨਣ ਯੋਗ ਹੈ। ਉਹ 'ਹੁਕਮ' ਹੈ, ਜਿਸ ਬਾਰੇ 'ਕਿੰਤੂ' ਨਹੀਂ ਕੀਤਾ ਜਾ ਸਕਦਾ। ਦੂਸਰਾ ਦਰਜਾ ਹੈ, ਭਗਤਾਂ ਦੀ ਬਾਣੀ ਦਾ। ਕਿਤੇ ਭਗਤਾਂ ਦੇ ਵਿਚਾਰ ਸਿੱਖੀ ਨਾਲ ਮਿਲਦੇ ਹਨ, ਕਿਤੇ ਨਹੀਂ। ਕਿਤੇ-ਕਿਤੇ ਨਿਰੋਲ ਹਿੰਦੂ ਮੱਤ ਦਾ ਪ੍ਰਚਾਰ ਹੈ। ਸੁੰਦਰ ਜੀ ਦੇ ਰਚੇ 'ਸਦ' ਨੂੰ ਵੀ ਭਗਤ ਬਾਣੀ ਹੀ ਮੰਨਿਆ ਜਾ ਸਕਦਾ ਹੈ। ਤੇ ਸੱਤੇ ਬਲਵੰਡ ਜਾਂ ਭੱਟਾਂ ਦੀ ਰਚਨਾ ਦਾ ਤੀਸਰਾ ਦਰਜਾ ਹੈ, ਜਿਸ ਵਿੱਚ ਉਹਨਾਂ ਆਪਣੇ ਢੰਗ ਨਾਲ ਗੁਰੂ ਸਾਹਿਬਾਨ ਦੀ ਉਸਤਤ ਕੀਤੀ ਹੈ। ਬਾਣੀ ਵਿੱਚ ਕਿਤੇ-ਕਿਤੇ ਇਤਿਹਾਸਕ ਇਸ਼ਾਰੇ ਵੀ ਹਨ। ਉਹਨਾਂ ਨੂੰ ਸਮਝਣ ਵਾਸਤੇ ਇਤਿਹਾਸ ਦਾ ਆਸਰਾ ਲੈਣਾ ਜ਼ਰੂਰੀ ਹੈ।

ਕੱਲ੍ਹ ਭੱਟ ਗੁਰੂ ਅਰਜਨ ਦੇਵ ਜੀ ਬਾਰੇ ਲਿਖਦਾ ਹੈ :

"ਗੁਰ ਰਾਮਦਾਸ ਘਰਿ, ਕੀਅਉ ਪ੍ਰਗਾਸਾ॥
ਸਗਲ ਮਨੋਰਥ ਪੂਰੀ ਆਸਾ॥
ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥
ਕਲ੍ਯ ਜੋੜਿ ਕਰ, ਸੁਜਸੁ ਵਖਾਣਿਓ॥"

ਕੱਲ੍ਹ ਕਵੀ ਨੇ ਹੱਥ ਜੋੜ ਕੇ ਗੁਰੂ ਜੀ ਦਾ ਜੱਸ ਕਿਹਾ ਹੈ। ਇਸ ਵਿੱਚ ਗੁਹਜ ਵਾਲੀ ਤੀਸਰੀ ਪੰਗਤੀ ਹੈ :

"ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥"

ਕੁਛ ਸੱਜਣ ਇਸ ਦੇ ਅਰਥ ਕਰਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਜਨਮਦਿਆਂ ਹੀ ਬ੍ਰਹਮ (ਰੱਬ) ਨੂੰ ਪਛਾਣ ਲਿਆ, ਜਾਂ ਉਹਨਾਂ ਨੂੰ ਜਨਮ ਤੋਂ ਹੀ ਬ੍ਰਹਮ ਦੀ ਪਛਾਣ ਸੀ। ਇਹ ਗੱਲ ਵਿਚਾਰ ਗੋਚਰਾ ਹੈ।

ਗੁਰੂ ਨਾਨਕ ਦੇਵ ਜੀ ਸਮੁੱਚੇ ਤੌਰ 'ਤੇ ਮਨੁੱਖਾ ਜੀਵਨ ਬਾਰੇ ਫ਼ੁਰਮਾਉਂਦੇ ਹਨ :

"ਪਹਿਲੈ ਪਿਆਰਿ ਲਗਾ ਥਣ ਦੁਧਿ॥
ਦੂਜੈ ਮਾਇ ਬਾਪ ਕੀ ਸੁਧਿ॥"

ਸਭ ਤੋਂ ਪਹਿਲਾਂ ਮਨੁੱਖ ਨੂੰ ਆਪਣੀ ਖ਼ੁਰਾਕ ਦਾ ਗਿਆਨ ਹੁੰਦਾ ਹੈ, ਦੁੱਧ ਨਾਲ ਪਿਆਰ ਹੈ। ਜਨਮ ਦੇਣ ਵਾਲੇ ਮਾਤਾ-ਪਿਤਾ ਦਾ ਵੀ ਗਿਆਨ ਨਹੀਂ ਹੁੰਦਾ। ਤਾਂ ਰੱਬ ਦਾ ਗਿਆਨ ਕਿਵੇਂ ਸੰਭਵ ਹੈ। ਸ਼ਰਧਾਲੂ ਕਹੇਗਾ, ਆਮ ਮਨੁੱਖ ਨੂੰ ਨਹੀਂ, ਪਰ ਗੁਰੂ ਅਰਜਨ ਦੇਵ ਜੀ ਨੂੰ ਜਨਮ ਤੋਂ ਬ੍ਰਹਮ ਦਾ ਗਿਆਨ ਸੀ। ਕਿਉਂਕਿ ਮੌਕੇ ਦੀ ਗਵਾਹੀ, ਭੱਟਾਂ ਦੀ ਲਿਖਤ ਮੌਜੂਦ ਹੈ।

ਇਸ ਪ੍ਰਸ਼ਨ ਉੱਤੇ ਇਤਿਹਾਸਕ ਪੱਖ ਤੋਂ ਵਿਚਾਰ ਕਰਨ ਦੀ ਲੋੜ ਹੈ। (ਗੁਰੂ) ਅਰਜਨ ਦੇਵ ਜੀ ਬਾਲਕ-ਅਵਸਥਾ ਵਿੱਚ ਹਨ। ਹਜ਼ੂਰ ਦੇ ਮਾਤਾ, ਬੀਬੀ ਭਾਨੀ ਜੀ, ਹਰ ਵੇਲੇ ਗੁਰੂ-ਪਿਤਾ ਦੀ ਸੇਵਾ ਵਿੱਚ ਰਹਿੰਦੇ ਹਨ। ਉਸ ਵੇਲੇ ਗੱਦੀ ਉੱਤੇ ਬਿਰਾਜਮਾਨ ਹਨ ਗੁਰੂ ਅਮਰਦਾਸ ਜੀ।

ਗੁਰਦੇਵ ਦੀ ਗ਼ੈਰ-ਹਾਜ਼ਰੀ ਵਿੱਚ ਬਾਲਕ ਅਰਜਨ ਦੇਵ ਜੀ ਗੁਰੂ ਮਹਾਰਾਜ ਦੇ ਸਿੰਘਾਸਣ ਉੱਤੇ ਚੜ੍ਹਨ ਦਾ ਯਤਨ ਕਰ ਰਹੇ ਹਨ। ਇਕ ਪੈਰ ਚੁੱਕ ਕੇ ਪਲੰਘ ਉੱਤੇ ਰੱਖਿਆ ਹੈ ਤੇ ਦੂਸਰਾ ਉੱਪਰ ਚੁੱਕਣ ਦਾ ਯਤਨ ਕਰ ਰਹੇ ਹਨ ਜਾਂ ਕੰਮ ਕਰ ਰਹੇ

ਮਾਤਾ ਭਾਨੀ ਜੀ ਦੀ ਨਜ਼ਰ ਪੈ ਗਏ। ਮਾਤਾ ਜੀ ਤੋਂ ਇਹ ਅਵੱਗਿਆ ਸਹਾਰੀ ਨਾ ਗਈ। ਉਹਨਾਂ ਭੱਜ ਕੇ ਬਾਲਕ ਅਰਜਨ ਦੇਵ ਜੀ ਨੂੰ ਉਠਾ ਲਿਆ। ਕਿਉਂਕਿ ਸਿੱਖ (ਬਾਲਕ) ਨੂੰ ਗੁਰੂ ਦੇ ਸਿੰਘਾਸਣ ਉੱਤੇ ਬੈਠਣ ਦਾ ਹੱਕ ਨਹੀਂ। ਗੁਰੂ ਦੇ ਸਿੰਘਾਸਣ ਉੱਤੇ ਕੇਵਲ ਗੁਰੂ ਹੀ ਬੈਠ ਸਕਦਾ ਹੈ।

ਇਸ ਬਾਰੇ ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿੱਚੋਂ ਮਿਸਾਲ ਪੇਸ਼ ਹੈ। ਗੁਰੂ ਰਾਮਦਾਸ ਜੀ ਦੇ ਹੁਕਮ ਨਾਲ ਅਰਜਨ ਦੇਵ ਜੀ ਲਾਹੌਰ ਗਏ ਆਪਣੇ ਤਾਏ ਦੇ ਪੁੱਤਰ ਦੇ ਵਿਆਹ ਉੱਤੇ। ਗੁਰਦੇਵ ਦਾ ਹੁਕਮ ਸੀ, ਜਿੰਨਾ ਚਿਰ ਨਾ ਬੁਲਾਈਏ, ਓਨਾ ਚਿਰ ਲਾਹੌਰ ਹੀ ਰਹਿਣਾ। ਚਿਰ ਹੋ ਗਿਆ। ਮਹਾਰਾਜ ਨੇ ਬੁਲਾਇਆ ਨਾ। ਤਾਂ ਅਰਜਨ ਦੇਵ ਜੀ ਗੁਰੂ ਰਾਮਦਾਸ ਜੀ ਦੀ ਸੇਵਾ ਵਿੱਚ ਬੇਨਤੀ ਪੱਤਰ ਲਿਖਦੇ ਹਨ :

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਇ॥
ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥੧॥
ਹਉ ਘੋਲੀ, ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨ ਸੁ ਦੇਸੁ ਜਹਾ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਉ॥੨॥
ਹਉ ਘੋਲੀ, ਹਉ ਘੋਲਿ ਘੁਮਾਈ,
ਗੁਰ ਸਜਣ ਮੀਤ ਮੁਰਾਰੇ ਜੀਉ॥੧॥ ਰਹਾਉ॥
ਇਕ ਘੜੀ ਨਾ ਮਿਲਤੇ ਤਾਂ ਕਲਿਜੁਗ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ, ਨੀਂਦ ਨ ਆਵੈ,
ਬਿਨੁ ਦੇਖੇ ਗੁਰਦਰਬਾਰੇ ਜੀਉ॥੩॥
ਹਉ ਘੋਲੀ, ਜੀਉ ਘੋਲਿ ਘੁਮਾਈ,
ਤਿਸੁ ਸਚੇ ਗੁਰ ਦਰਬਾਰੇ ਜੀਉ॥੧॥ ਰਹਾਉ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨ ਵਿਛੁੜਾ,
ਜਨ ਨਾਨਕ ਦਾਸ ਤੁਮਾਰੇ ਜੀਉ॥੪॥
ਹਉ ਘੋਲੀ, ਜੀਉ ਘੋਲਿ ਘੁਮਾਈ,
ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥੧॥"

ਸਾਰੇ ਸ਼ਬਦ ਨੂੰ ਪੂਰੇ ਧਿਆਨ ਨਾਲ ਪੜ੍ਹੋ। ਅਰਜਨ ਦੇਵ ਜੀ ਨੇ ਇਸ ਵਿੱਚ ਗੁਰੂ ਮਹਾਰਾਜ ਵਾਸਤੇ ਸ਼ਬਦ 'ਸੰਤ' 'ਸਜਣ', 'ਮੀਤ' 'ਮੁਰਾਰੇ' ਵਰਤੇ ਹਨ, ਪਰ ਕਿਤੇ 'ਪਿਤਾ' ਸ਼ਬਦ ਨਹੀਂ ਵਰਤਿਆ। ਆਪਣੇ ਵਾਸਤੇ ਵੀ ਹਜ਼ੂਰ ਨੇ ਸ਼ਬਦ 'ਦਾਸ' ਵਰਤਿਆ ਹੈ, ਪੁੱਤਰ ਨਹੀਂ। ਕਿਉਂਕਿ ਪਿਤਾ ਤੇ ਪੁੱਤਰ ਦੇ ਰਿਸ਼ਤੇ ਵਿੱਚ ਇਕ 'ਹਉਮੈ' ਹੈ, ਪਰ ਦਾਸ ਤੇ ਮਾਲਕ, ਜਾਂ ਸਿੱਖ ਤੇ ਗੁਰੂ ਦੇ ਰਿਸ਼ਤੇ ਵਿੱਚ ਹਉਮੈ ਨਹੀਂ। ਪੁੱਤਰ ਪਿਤਾ ਦੀ ਜਾਇਦਾਦ ਉੱਤੇ ਆਪਣਾ ਹੱਕ ਸਮਝਦਾ ਹੈ, ਪਰ ਸਿੱਖ ਦੀ ਓਟ ਕੇਵਲ ਗੁਰੂ ਦੀ ਬਖ਼ਸ਼ਸ਼ ਉੱਤੇ ਹੈ। ਪਿਤਾ ਪੁੱਤਰ ਦੇ ਰਿਸ਼ਤੇ ਦੀ ਹਉਮੈ ਦੇ ਕਾਰਨ ਸਿਰੀ ਚੰਦ ਜੀ ਗੁਰ ਗੱਦੀ ਦੇ ਅਧਿਕਾਰੀ ਨਾ ਮੰਨੇ ਗਏ, ਪਰ ਬਖ਼ਸ਼ਿਸ਼ ਦੇ ਆਸਰੇ ਸੇਵਾ ਕਰਨ ਵਾਲੇ ਲਹਿਣਾ ਜੀ ਗੁਰੂ ਅੰਗਦ ਬਣ ਗਏ।

ਗਿਆਨ ਪ੍ਰਾਪਤ ਅਰਜਨ ਦੇਵ ਜੀ ਗੁਰੂ ਨੂੰ ਪਿਤਾ ਸ਼ਬਦ ਨਾਲ ਸੰਬੋਧਨ ਤੱਕ ਨਹੀਂ ਕਰਦੇ, ਪਰ ਬਾਲਕ ਅਰਜਨ ਦੇਵ ਜੀ ਗੁਰੂ ਦੇ ਸਿੰਘਾਸਣ ਉੱਤੇ ਚੜ੍ਹ ਬੈਠਣ ਦਾ ਯਤਨ ਕਰ ਰਹੇ ਹਨ। ਹਜ਼ੂਰ ਨੂੰ ਉਸ ਉਮਰ ਵਿੱਚ ਗਿਆਨ ਹੁੰਦਾ, ਤਾਂ ਕੀ ਇਹ ਅਵੱਗਿਆ ਕਰਨ ਦਾ ਯਤਨ ਕਰਦੇ? ਤਾਂ ਮੰਨਣਾ ਪਵੇਗਾ ਕਿ ਬਾਲਕ ਅਰਜਨ ਦੇਵ ਜੀ ਨੂੰ ਜਨਮ ਤੋਂ ਹੀ ਬ੍ਰਹਮ ਦਾ ਗਿਆਨ ਨਹੀਂ ਸੀ। ਗਿਆਨ ਘਾਲਣਾ ਨਾਲ ਪ੍ਰਾਪਤ ਹੋਇਆ ਹੈ।

ਤਾਂ ਫਿਰ ਕੱਲ੍ਹ ਭੱਟ ਦੀ ਉਸ ਪੰਗਤੀ ਦਾ ਕੀ ਅਰਥ ਹੋਇਆ :

"ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ।"

ਇਸ ਵਿੱਚ ਗੁਰਮਤਿ ਦੇ ਅੱਖਰ ਤੱਤੇ ਨੂੰ ਸਿਹਾਰੀ ਲੱਗੀ ਹੋਈ ਹੈ। ਇਸ ਦਾ ਅਰਥ ਹੈ, ਗੁਰੂ ਦੀ ਮੱਤ ਦੁਆਰਾ, ਉਪਦੇਸ਼ ਦੁਆਰਾ, ਸਿੱਖਿਆ ਦੁਆਰਾ।

ਸ੍ਰੀ ਅਰਜਨ ਦੇਵ ਜੀ ਪਹਿਲੇ ਗੁਰੂ ਹਨ, ਜਿਨ੍ਹਾਂ ਦਾ ਜਨਮ ਸਿੱਖ ਘਰਾਣੇ ਵਿੱਚ ਹੋਇਆ ਹੈ। ਪਹਿਲੇ ਚੌਹਾਂ ਗੁਰੂਆਂ ਦੇ ਜਨਮ ਹਿੰਦੂ ਘਰਾਣਿਆਂ ਵਿੱਚ ਹੋਏ ਸਨ। ਜਿਹੜੇ ਸੰਸਕਾਰ ਉਹਨਾਂ ਨੂੰ ਵਿਰਸੇ ਵਿੱਚ ਮਿਲੇ, ਉਹ ਹਿੰਦੂ ਮੱਤ ਦੇ ਸਨ। ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਾਉਣ ਵਾਸਤੇ ਮਾਪਿਆਂ ਨੇ ਜ਼ੋਰ ਲਾਇਆ, ਗੁਰੂ ਅੰਗਦ ਦੇਵ ਜੀ ਦੇਵੀ ਦੀ ਪੂਜਾ ਕਰਦੇ ਰਹੇ, ਗੁਰੂ ਅਮਰਦਾਸ ਜੀ ਤੀਰਥ ਯਾਤਰਾ ਨੂੰ ਹੀ ਕਲਿਆਣ ਦਾ ਸਾਧਨ ਮੰਨਦੇ ਰਹੇ। ਗੁਰੂ ਰਾਮਦਾਸ ਜੀ ਵੀ ਜ਼ਰਾ ਵਡੇਰੇ ਹੋ ਕੇ ਗੁਰੂ ਕੀ ਸੰਗਤ ਵਿੱਚ ਆਏ। ਪਰ ਗੁਰੂ ਅਰਜਨ ਦੇਵ ਜੀ ਦਾ ਜਨਮ ਹੀ ਪੂਰਨ ਸਿੱਖ (ਗੁਰੂ) ਰਾਮਦਾਸ ਜੀ ਦੇ ਘਰ ਹੋਇਆ। ਸੋ ਭੱਟ ਦੀ ਉਸ ਪੰਗਤੀ ਦਾ ਅਰਥ ਬਣਦਾ ਹੈ, "ਹੇ ਗੁਰੂ ਅਰਜਨ ਦੇਵ! ਤੈਨੂੰ ਜਨਮ ਤੋਂ ਹੀ ਗੁਰਮਤਿ, ਗੁਰੂ ਦੀ ਸਿੱਖਿਆ ਦੀ ਸਹੂਲਤ ਹਾਸਲ ਸੀ।"

ਇਸ ਵਾਰਤਾ ਤੋਂ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਗੁਰਬਾਣੀ ਨੂੰ ਸਮਝਣ ਵਾਸਤੇ ਗੁਰ ਇਤਿਹਾਸ ਦਾ ਗਿਆਨ ਜ਼ਰੂਰੀ ਹੈ। ਇਤਿਹਾਸਕ ਜਾਣਕਾਰੀ ਤੋਂ ਬਿਨਾਂ ਅਸੀਂ ਗੁਰਬਾਣੀ ਨੂੰ ਪੂਰੀ ਤਰ੍ਹਾਂ ਨਹੀਂ ਸਮਝ ਸਕਦੇ।

# ਐਸੇ ਮਰਨੇ ਜੋ ਮਰੈ

ਜਿੰਨਾ ਚਿਰ ਕਿਸੇ ਕੌਮ ਦਾ ਆਚਰਣ ਉੱਚਾ ਨਾ ਹੋਵੇ, ਓਨਾ ਚਿਰ ਉਹ ਕੁਰਬਾਨੀ ਨਹੀਂ ਕਰ ਸਕਦੀ ਤੇ ਕੁਰਬਾਨੀ ਤੋਂ ਬਿਨਾਂ ਕੋਈ ਕੌਮ 'ਅਮਰ' ਨਹੀਂ ਹੁੰਦੀ।

ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਮਹਾਰਾਜ ਨੇ ਮਨੁੱਖ ਦੇ ਗਿਰੇ ਹੋਏ ਆਚਰਣ ਨੂੰ ਉਚੇਰਾ ਕਰਨ ਦਾ ਉੱਦਮ ਕੀਤਾ। ਧਰਮ ਦੇ ਨਾਮ ਥੱਲੇ ਜੋ ਭਰਮ ਪਏ ਹੋਏ ਸਨ, ਉਹਨਾਂ ਦਾ ਹਨ੍ਹੇਰਾ ਦੂਰ ਕਰਨ ਵਾਸਤੇ ਨਵੀਂ ਰੌਸ਼ਨੀ ਦਿੱਤੀ। ਹਜ਼ੂਰ ਨੇ ਇਕ ਨਵੇਂ ਧਰਮ ਦੀ ਬੁਨਿਆਦ ਰੱਖੀ, ਜਿਸ ਵਿੱਚ ਭਰਮ-ਭੁਲੇਖੇ, ਕਰਮ-ਕਾਂਡ ਜਾਂ ਝੂਠੇ ਲਾਰੇ ਵਾਸਤੇ ਕੋਈ ਥਾਂ ਨਹੀਂ ਸੀ। ਵਰ ਸਰਾਪ ਦੇ ਵਹਿਮ ਵਿੱਚੋਂ ਕੱਢ ਕੇ ਇਕ ਨਿਰੰਕਾਰ ਦੀ ਮਹਾਨਤਾ ਦਾ ਰਸਤਾ ਵਿਖਾਇਆ। ਇਕ ਈਸ਼ਵਰ ਦੀ ਅਰਾਧਨਾ ਵਿੱਚ ਹੀ ਜ਼ਿੰਦਗੀ ਦਾ ਭੇਤ ਹੈ, ਇਹ ਦ੍ਰਿੜ੍ਹ ਕਰਾਇਆ :

"ਆਖਾ ਜੀਵਾ, ਵਿਸਰੈ ਮਰਿ ਜਾਉ॥"

ਹਨ੍ਹੇਰੇ ਵਿੱਚ ਭਟਕਦੇ ਜੀਵ ਨੂੰ ਇਹ ਨਵੀਂ ਸੇਧ ਦਿੱਤੀ।

ਤਪ, ਸਾਧਨਾ, ਸਿਮਰਨ, ਸੰਤੋਖ ਤੇ ਈਸ਼ਵਰ ਉੱਤੇ ਦ੍ਰਿੜ੍ਹ ਭਰੋਸਾ, ਏਹਾ ਗੁਣ ਮਨੁੱਖੀ ਆਚਰਣ ਨੂੰ ਉਚੇਰਾ ਕਰ ਸਕਦੇ ਹਨ। ਗੁਰਦੇਵ ਨੇ ਸਾਰਾ ਜ਼ੋਰ ਏਸੇ ਗੱਲ 'ਤੇ ਦਿੱਤਾ।

ਫਿਰ ਵਾਰੀ ਆਈ, ਗੁਰੂ ਅੰਗਦ ਦੇਵ ਮਹਾਰਾਜ ਦੀ। ਆਪਣੇ ਮਾਲਕ ਦਾ ਹੁਕਮ ਕਿਵੇਂ ਮੰਨੀਦਾ ਹੈ, ਹਜ਼ੂਰ ਨੇ ਅਮਲੀ ਤੌਰ 'ਤੇ ਕਰਕੇ ਵਿਖਾਇਆ। 'ਹੁਕਮਿ ਰਜਾਈ ਚਲਣਾ' ਏਹਾ ਮਹਾਰਾਜ ਦੇ ਜੀਵਨ ਦਾ ਨਿਸ਼ਾਨਾ ਸੀ।

ਗੁਰੂ ਅਮਰਦਾਸ ਜੀ ਨੇ ਸੇਵਾ ਦਾ ਮਾਰਗ ਵਿਖਾਇਆ। ਹਜ਼ੂਰ ਦੇ ਆਪਣੇ ਸ਼ਬਦਾਂ ਵਿੱਚ ਸੁਣੋ :

"ਹਉ ਸਤਿਗੁਰੁ ਸੇਵੀ ਆਪਣਾ,
ਇਕ ਮਨਿ ਇਕ ਚਿਤਿ ਭਾਇ॥"

ਫਿਰ ਸੱਚਾ ਸੇਵਕ ਹੈ ਕੌਣ? ਇਸ ਦਾ ਉੱਤਰ ਤੀਸਰੇ ਪਾਤਸ਼ਾਹ ਇਹਨਾਂ ਸ਼ਬਦਾਂ ਵਿੱਚ ਦੇਂਦੇ ਹਨ।

"ਸੋ ਸੇਵਕੁ ਹਰਿ ਆਖੀਐ, ਜੋ ਹਰਿ ਰਾਖੈ ਉਰਿ ਧਾਰਿ॥
ਮਨੁ ਤਨੁ ਸਉਪੇ ਆਗੈ ਧਰੇ, ਹਉਮੈ ਵਿਚਹੁ ਮਾਰਿ॥"

ਪ੍ਰਭੂ ਦਾ ਸੇਵਕ ਉਸ ਨੂੰ ਕਿਹਾ ਜਾ ਸਕਦਾ ਹੈ, ਜੋ ਹਰ ਸਮੇਂ ਹਰੀ ਨੂੰ ਹਿਰਦੇ ਵਿੱਚ ਧਾਰਨ ਕਰੀ ਰੱਖੇ। ਆਪਣੇ ਅੰਦਰੋਂ ਹਉਮੈ ਦਾ ਨਾਸ਼ ਕਰਕੇ ਤਨ ਮਨ ਸਭ ਉਸ ਦੀ ਭੇਟਾ ਕਰ ਦੇਵੇ, ਓਸੇ ਨੂੰ ਸੌਂਪ ਦੇਵੇ।

ਇਹਨਾਂ ਪ੍ਰਮਾਣਾਂ ਤੋਂ ਮੇਰਾ ਮਨੋਰਥ ਹੈ ਕਿ ਸਿੱਖੀ ਪੌੜੀ-ਪੌੜੀ ਉੱਪਰ ਚੜ੍ਹੀ ਹੈ।

ਹਰ ਗੁਰੂ ਨੇ ਆਪਣੀ ਜ਼ਿੰਮੇਵਾਰੀ ਪੂਰੀ ਦ੍ਰਿੜ੍ਹਤਾ ਨਾਲ ਨਿਭਾਈ ਹੈ ਤੇ ਆਪਣੇ ਸਿੱਖ ਨੂੰ ਉਹ ਕੁਝ ਦਿੱਤਾ ਹੈ, ਜਿਸ ਦੀ ਸਮੇਂ ਅਨੁਸਾਰ ਲੋੜ ਸੀ।

ਹਰ ਧਰਮ ਵਾਸਤੇ ਇਕ ਆਪਣਾ ਪੱਕਾ ਕੇਂਦਰ ਹੋਣਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਨੇ ਸਾਰਾ ਧਿਆਨ ਇਸ ਪਾਸੇ ਲਾਇਆ ਤੇ ਸਿੱਖੀ ਦੇ ਕੇਂਦਰ ਅੰਮ੍ਰਿਤਸਰ ਦੀ ਨੀਂਹ ਧਰੀ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਅਬਿਚਲ ਨੀਵ ਧਰਾਈ ਸਤਿਗੁਰਿ
ਕਬਹੂ ਡੋਲਤ ਨਾਹੀ॥"

ਫਿਰ ਵਾਰੀ ਆਈ ਗੁਰੂ ਅਰਜਨ ਦੇਵ ਜੀ ਦੀ। ਇਹ ਸਮਾਂ ਗੁਰਿਆਈ ਦੇ ਮੱਧ ਦਾ ਸੀ। ਸਾਡਾ ਅੱਜ ਦਾ ਲੈਕਚਰ ਵੀ ਪੰਜਵੇਂ ਪਾਤਸ਼ਾਹ ਬਾਰੇ ਹੀ ਹੈ।

ਮਹਾਰਾਜ ਦੀ ਸਭ ਤੋਂ ਵੱਡੀ ਬਖ਼ਸ਼ਸ਼ ਹੈ, ਗੁਰੂ ਗ੍ਰੰਥ ਸਾਹਿਬ ਦੀ ਰਚਨਾ।

ਭਾਰਤ ਦੇ ਇਕ ਮਹਾਨ ਫ਼ਿਲਾਸਫ਼ਰ ਦਾ ਕਥਨ ਹੈ, "ਜਿਸ ਧਰਮ ਜਾਂ ਫ਼ਿਰਕੇ ਕੋਲ ਆਪਣਾ ਧਰਮ ਗ੍ਰੰਥ ਨਹੀਂ, ਉਹ ਉਸ ਵੇਲ ਵਾਂਗ ਹੈ, ਜਿਸ ਦੀ ਆਪਣੀ ਜੜ੍ਹ ਕੋਈ ਨਹੀਂ ਹੁੰਦੀ।"

ਤੁਸੀਂ ਦਰੱਖ਼ਤਾਂ ਉੱਤੇ ਫੈਲੀ ਹੋਈ 'ਅੰਬਰ ਵੇਲ' ਵੇਖਦੇ ਹੋ ਨਾ। ਉਸ ਦੀ ਆਪਣੀ ਜੜ੍ਹ ਕੋਈ ਨਹੀਂ ਹੁੰਦੀ। ਭਾਵ, ਉਹ ਧਰਤੀ ਵਿੱਚੋਂ ਖ਼ੁਰਾਕ ਨਹੀਂ ਲੈ ਸਕਦੀ। ਜਿਸ ਬਿਰਛ ਉੱਤੇ ਹੋਵੇ, ਉਹ ਓਸੇ ਦਾ ਰਸ ਚੂਸ ਕੇ ਵਧਦੀ ਫੁੱਲਦੀ ਹੈ ਤੇ ਜਦੋਂ ਦਰੱਖ਼ਤ ਸੁੱਕ ਜਾਏ, ਉਹ ਵੀ ਸੁੱਕ ਜਾਂਦੀ ਹੈ।

ਸੋ, ਕਿਸੇ ਧਰਮ ਨੂੰ ਸਥਿਰ ਰੱਖਣ ਵਾਸਤੇ, ਜਾਂ ਚਿਰ-ਜੀਵੀ ਬਣਾਉਣ ਵਾਸਤੇ ਉਸ ਧਰਮ ਦਾ ਗ੍ਰੰਥ ਹੋਣਾ ਜ਼ਰੂਰੀ ਹੈ, ਜਿਸ ਤੋਂ ਚਾਨਣ ਲੈ ਕੇ ਜਗਿਆਸੂ ਮਨ ਦੇ ਭਰਮ ਦੂਰ ਕਰ ਸਕੇ।

ਸਿੱਖ ਧਰਮ ਦੀ ਇਹ ਲੋੜ ਗੁਰੂ ਅਰਜਨ ਦੇਵ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਕੇ ਪੂਰੀ ਕਰ ਦਿੱਤੀ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਕ ਅਜਿਹਾ ਕਾਰਨਾਮਾ ਹੈ, ਜਿਸ ਦੀ ਮਿਸਾਲ ਨਹੀਂ ਮਿਲਦੀ। ਪਰ ਮੈਂ ਕਈ ਵਾਰ ਸੋਚਦਾ ਹਾਂ ਕਿ ਜੇ ਸ਼ਹਾਦਤ ਨਾ ਵੀ ਹੁੰਦੀ, ਤਾਂ ਫਿਰ ਵੀ ਪੰਜਵੇਂ ਪਾਤਸ਼ਾਹ ਆਪਣੇ ਸਮੇਂ ਦੇ ਲਾਸਾਨੀ ਮਹਾਨ ਪੁਰਸ਼ ਸਨ। ਉਹਨਾਂ ਸਿੱਖੀ ਨੂੰ ਏਨਾ ਕੁਝ ਦਿੱਤਾ ਸੀ, ਜਿਸ ਨਾਲ ਸਿੱਖੀ ਇਕ ਪੂਰਨ ਫ਼ਿਰਕਾ ਜਾਂ ਕੌਮ ਬਣ ਗਈ ਸੀ। ਆਪਣੇ ਪਿਤਾ ਦੇ ਆਰੰਭੇ ਹੋਏ ਕਾਰਜ ਅੰਮ੍ਰਿਤਸਰ ਨੂੰ ਆਪ ਨੇ ਪੂਰਨ ਕੀਤਾ। ਇਲਾਕੇ ਵਿੱਚ ਹੋਰ ਕਈ ਤੀਰਥ ਰਚੇ ਤੇ ਨਗਰ ਵਸਾਏ। ਸਾਰੀ ਸਿੱਖੀ ਨੂੰ ਬੜੇ ਸੁਚੱਜੇ ਢੰਗ ਨਾਲ ਜੱਥੇਬੰਦ ਕੀਤਾ। ਮੁਗ਼ਲਾਂ ਦੀ ਹਕੂਮਤ ਦੇ ਅੰਦਰ ਸਿੱਖਾਂ ਦੀ ਇਕ ਧਾਰਮਿਕ ਸਰਕਾਰ ਕਾਇਮ ਕਰ ਦਿੱਤੀ। ਸਿੱਖਾਂ ਦੇ ਬਹੁਤੇ ਮੁਕੱਦਮੇ ਸਰਕਾਰੀ ਅਫ਼ਸਰਾਂ ਕੋਲ ਜਾਣ ਦੀ ਥਾਂ ਗੁਰੂ ਮਹਾਰਾਜ ਪਾਸ ਆਉਂਦੇ। ਗੁਰਦੇਵ ਦਾ ਫ਼ੈਸਲਾ ਦੋਵੇਂ ਧਿਰਾਂ ਬੜੀ ਖ਼ੁਸ਼ੀ ਨਾਲ ਪਰਵਾਨ ਕਰ ਲੈਂਦੀਆਂ। ਇਉਂ ਸਮਝੋ ਕਿ ਉਸ ਸਮੇਂ ਸਾਰੇ ਭਾਰਤ ਵਿੱਚ ਸਿੱਖਾਂ ਦੀ ਹੀ ਇਕ ਅਜਿਹੀ ਜੱਥੇਬੰਦੀ ਸੀ, ਜੋ ਇਕ ਆਗੂ ਦੇ ਹੁਕਮ ਵਿੱਚ ਸੀ।

ਕੋਈ ਵੀ ਸ਼ਖ਼ਸੀ ਹਕੂਮਤ ਆਪਣੇ ਰਾਜ ਵਿੱਚ ਏਨੀ ਮਜ਼ਬੂਤ ਜੱਥੇਬੰਦੀ ਨੂੰ ਕਦੇ ਬਰਦਾਸ਼ਤ ਨਹੀਂ ਕਰ ਸਕਦੀ। ਜਹਾਂਗੀਰ ਦੀਆਂ ਆਪਣੀਆਂ ਲਿਖਤਾਂ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਉਸ ਦਾ ਪੱਕਾ ਇਰਾਦਾ ਸੀ, ਇਸ ਜੱਥੇਬੰਦੀ ਨੂੰ ਹਿੰਦ ਵਿੱਚੋਂ ਸਮੂਲਚੋਂ ਮਿਟਾ ਦੇਣ ਦਾ।

ਅਕਬਰ ਦੀ ਸੁਲ੍ਹਾ-ਕੁੱਲ ਪਾਲਿਸੀ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਕਾਫ਼ੀ ਨੇੜੇ ਲੈ ਆਂਦਾ ਸੀ। ਖ਼ਾਸ ਕਰ ਜੰਗ-ਜੂ ਰਾਜਪੂਤ ਤਾਂ ਬਹੁਤ ਹੀ ਨੇੜੇ ਆ ਗਏ ਸਨ, ਪਰ ਇਸ ਮੇਲ ਮਿਲਾਪ ਤੋਂ ਤੰਗ ਦਿਲ ਮੌਲਵੀ ਬਹੁਤ ਔਖੇ ਸਨ। ਅਕਬਰ ਦੇ ਰੁਹਬ ਥੱਲੇ ਤਾਂ ਉਹਨਾਂ ਦੀ ਆਵਾਜ਼ ਦੱਬੀ ਰਹੀ, ਪਰ ਉਹਦੇ ਅੱਖਾਂ ਮੀਟਦਿਆਂ ਹੀ ਉਹਨਾਂ ਆਪਣਾ ਜ਼ਹਿਰੀਲਾ ਪ੍ਰਚਾਰ ਸ਼ੁਰੂ ਕਰ ਦਿੱਤਾ। ਉਸ ਦਾ ਅਸਰ ਨਵੇਂ ਤਖ਼ਤ ਨਸ਼ੀਨ—ਜਹਾਂਗੀਰ ਉੱਤੇ ਬੜਾ ਪਿਆ।

ਅਕਬਰ ੧੩ ਅਕਤੂਬਰ, ੧੬੦੫ ਈ. (ਅੱਸੂ, ੧੬੬੨ ਬਿ.) ਨੂੰ ਮਰ ਗਿਆ ਤਾਂ ਉਹਦਾ ਪੁੱਤਰ ਜਹਾਂਗੀਰ ਤਖ਼ਤ 'ਤੇ ਬੈਠਾ। ਜਹਾਂਗੀਰ ਦੇ ਆਪਣੇ ਘਰ ਵਿੱਚ ਉਸ ਵੇਲੇ ਫੁੱਟ ਸੀ, ਤੇ ਕਿਸੇ ਵੇਲੇ ਵੀ ਝਗੜਾ ਖਲਾ ਹੋ ਜਾਣ ਦਾ ਖ਼ਤਰਾ ਸੀ। ਇਸ ਲਈ ਉਸ ਨੇ ਇਸਲਾਮ ਦੀ ਪ੍ਰਚਾਰਕ ਸ਼੍ਰੇਣੀ, ਮੇਰਾ ਮਤਲਬ, ਮੁੱਲਾਂ ਮੁਲਾਣਿਆਂ ਨੂੰ ਖ਼ੁਸ਼ ਕਰਨ ਦਾ ਰਸਤਾ ਅਪਣਾ ਲਿਆ। ਵੈਸੇ ਵੀ ਜੇ ਜਹਾਂਗੀਰ ਦੇ ਜੀਵਨ ਉੱਤੇ ਝਾਤ ਮਾਰੀਏ, ਤਾਂ ਅਸੀਂ ਇਸ ਸਿੱਟੇ ਉੱਤੇ ਪੁੱਜਦੇ ਹਾਂ ਕਿ ਉਹ ਪਹਿਲੀ ਉਮਰ ਵਿੱਚ ਬੜਾ ਤਅੱਸੁਬੀ ਸੀ। ਹਾਂ, ਪਿਛਲੀ ਉਮਰ ਉਹ ਕਾਫ਼ੀ ਖੁੱਲ੍ਹ-ਦਿਲਾ ਹੋ ਗਿਆ ਸੀ।

ਸਿੱਖਾਂ ਦੀ ਮਜ਼ਬੂਤ ਜੱਥੇਬੰਦੀ ਤੇ ਗੁਰੂ ਅਰਜਨ ਦੇਵ ਮਹਾਰਾਜ ਦੀ ਸ਼ਖ਼ਸੀਅਤ ਜਹਾਂਗੀਰ ਦੀਆਂ ਅੱਖਾਂ ਵਿੱਚ ਰੜਕਣ ਲੱਗ ਪਈ। ਉਹ ਚਾਹੁੰਦਾ ਸੀ ਕਿ ਸਿੱਖੀ ਨੂੰ ਸਮੂਲਚੋਂ ਖ਼ਤਮ ਕਰ ਦਿੱਤਾ ਜਾਵੇ, ਪਰ ਬਿਨਾਂ ਕਿਸੇ ਬਹਾਨੇ ਦੇ ਧੱਕਾ ਕਰਕੇ ਉਹ ਜ਼ਾਲਮ ਵੀ ਨਹੀਂ ਸੀ ਅਖਵਾਉਣਾ ਚਾਹੁੰਦਾ ਤੇ ਬਹਾਨਾ ਉਹਨੂੰ ਛੇਤੀ ਹੀ ਮਿਲ ਗਿਆ।

ਜਹਾਂਗੀਰ ਨੂੰ ਹਕੂਮਤ ਸੰਭਾਲਿਆਂ ਅਜੇ ਛੇ-ਕੁ ਮਹੀਨੇ ਹੀ ਹੋਏ ਸਨ, ਜਾਂ ਉਹਦੇ ਵੱਡੇ ਸ਼ਹਿਜ਼ਾਦੇ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ। ਉਹਦਾ ਇਰਾਦਾ ਸਭ ਤੋਂ ਪਹਿਲਾਂ ਪੰਜਾਬ ਉੱਤੇ ਕਬਜ਼ਾ ਕਰਨ ਦਾ ਸੀ। ਉਹ ਆਪਣੇ ਹਮਾਇਤੀ ਅਫ਼ਸਰ ਤੇ ਥੋੜ੍ਹੀ ਜਿਹੀ ਫ਼ੌਜ ਲੈ ਕੇ ਲਾਹੌਰ ਵੱਲ ਤੁਰ ਪਿਆ। ਜਹਾਂਗੀਰ ਨੂੰ ਸਮੇਂ ਸਿਰ ਪਤਾ ਲੱਗ ਗਿਆ। ਉਹ ਚੋਖੀ ਫ਼ੌਜ ਲੈ ਕੇ ਮਗਰੇ ਲੱਗ ਤੁਰਿਆ।

ਜਹਾਂਗੀਰ ਦੇ ਡਰ ਕਾਰਨ ਲਾਹੌਰ ਦੇ ਅਫ਼ਸਰਾਂ ਨੇ ਸ਼ਹਿਜ਼ਾਦੇ ਦਾ ਸਾਥ ਨਾ ਦਿੱਤਾ। ਏਧਰੋਂ ਨਿਰਾਸ਼ ਹੋ ਕੇ ਸ਼ਹਿਜ਼ਾਦਾ ਕੁਝ ਭਰੋਸੇ ਯੋਗ ਸਾਥੀਆਂ ਨੂੰ ਨਾਲ ਲੈ ਕੇ ਕਾਬਲ ਨੂੰ ਹੋ ਤੁਰਿਆ। ਕਿਸਮਤ ਨੇ ਉਹਦਾ ਸਾਥ ਨਾ ਦਿੱਤਾ। ਝਨਾਂ ਪਾਰ ਕਰਨ ਲੱਗਾ ਉਹ ਸਣੇ ਸਾਥੀਆਂ ਪਕੜ ਲਿਆ ਗਿਆ ਤੇ ਵਾਪਸ ਲਾਹੌਰ ਲਿਆਂਦਾ ਗਿਆ। ਏਨੇ ਚਿਰ ਤੱਕ ਜਹਾਂਗੀਰ ਲਾਹੌਰ ਆ ਪੁੱਜਾ ਸੀ।

ਮੁਕੱਦਮਾ ਜਹਾਂਗੀਰ ਦੇ ਪੇਸ਼ ਹੋਇਆ। ਖ਼ੁਸਰੋ ਪੁੱਤਰ ਸੀ, ਇਸ ਵਾਸਤੇ ਉਸ ਨੂੰ ਕੁਝ ਸਮਾਂ ਨਜ਼ਰਬੰਦੀ ਵਿੱਚ ਰੱਖਣ ਦਾ ਹੁਕਮ ਦਿੱਤਾ ਗਿਆ, ਪਰ ਉਹਦੇ ਸਾਰੇ ਸਾਥੀ

ਬੜੇ ਤਸੀਹੇ ਦੇ ਕੇ ਮਾਰੇ ਗਏ। ਉਸ ਦੇ ਵੱਡੇ ਹਮਾਇਤੀ ਹੁਸੈਨ ਬੇਗ ਤੇ ਅਬਦੁੱਲ ਅਜ਼ੀਜ਼ ਆਦਿ ਕੁਝ ਸਿਰਕਰਦਾ ਬੰਦਿਆਂ ਨੂੰ ਗਧਿਆਂ ਤੇ ਗਊਆਂ ਦੀਆਂ ਖੱਲਾਂ ਵਿੱਚ ਮੜ੍ਹ ਦਿੱਤਾ ਗਿਆ, ਜਿੱਥੇ ਉਹ ਭੁੱਖੇ ਤਿਹਾਏ ਸੁੱਕ-ਸੁੱਕ ਕੇ ਮਰ ਗਏ।

ਖ਼ੁਸਰੋ ਦਾ ਵਿਰੋਧ ਕਰਨ ਵਾਲਿਆਂ ਨੂੰ ਇਨਾਮ ਦਿੱਤੇ ਗਏ। ਸ਼ੇਖ਼ ਫ਼ਰੀਦ ਬੁਖ਼ਾਰੀ ਨੂੰ ਮੁਰਤਜ਼ਾ ਖ਼ਾਨ ਦਾ ਖ਼ਿਤਾਬ ਦੇ ਕੇ ਉਸ ਦਾ ਅਹੁਦਾ ਵਧਾਇਆ ਗਿਆ।

ਜਹਾਂਗੀਰ ੩੯ ਦਿਨ ਲਾਹੌਰ ਰਿਹਾ। ਉਹ ਲਾਹੌਰੋਂ ਤੁਰਨ ਵਾਲਾ ਸੀ, ਜਾਂ ਉਸ ਦੇ ਸਾਹਮਣੇ ਗੁਰੂ ਅਰਜਨ ਦੇਵ ਮਹਾਰਾਜ ਦੀ ਸ਼ਿਕਾਇਤ ਆ ਗਈ ਕਿ ਮਹਾਰਾਜ ਨੇ ਬਾਗ਼ੀ ਖ਼ੁਸਰੋ ਦੀ ਮਦਦ ਕੀਤੀ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਇਹ ਸ਼ਿਕਾਇਤ ਕਰਨ ਵਾਲੇ ਕੌਣ ਸਨ? ਇਹਨਾਂ ਦਾ ਮੋਹਰੀ ਸੀ ਮਹਾਰਾਜ ਦਾ ਸੱਕਾ ਭਾਈ ਪ੍ਰਿਥੀ ਚੰਦ। (ਪ੍ਰਿਥੀ ਚੰਦ ਗੁਰੂ ਰਾਮਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਸੀ। ਇਸ ਵਾਸਤੇ ਉਹ ਗੁਰਗੱਦੀ ਉੱਤੇ ਆਪਣਾ ਜਮਾਂਦਰੂ ਹੱਕ ਸਮਝਦਾ ਸੀ। ਪਰ ਗੁਰੂ ਨਾਨਕ ਦੀ ਗੱਦੀ ਵੱਡਾ ਪੁੱਤਰ ਹੋਣ ਕਰਕੇ ਨਹੀਂ, ਗੁਣਾਂ ਕਰ ਕੇ ਪ੍ਰਾਪਤ ਹੁੰਦੀ ਸੀ। ਸੋ ਗੁਣਾਂ ਦੇ ਆਧਾਰ ਉੱਤੇ ਪੰਜਵੇਂ ਗੁਰੂ ਅਰਜਨ ਦੇਵ ਜੀ ਥਾਪੇ ਗਏ। ਪ੍ਰਿਥੀ ਚੰਦ ਨੇ ਇਸ ਦਾ ਬੜਾ ਵਿਰੋਧ ਕੀਤਾ। ਏਥੋਂ ਤਕ ਕਿ ਉਹ ਆਪਣੇ ਪਿਤਾ—ਗੁਰੂ ਰਾਮਦਾਸ ਜੀ ਨਾਲ ਵੀ ਝਗੜਿਆ। ਇਸ ਦਾ ਸਬੂਤ ਚੌਥੇ ਪਾਤਸ਼ਾਹ ਦੀ ਬਾਣੀ ਵਿੱਚੋਂ ਮਿਲਦਾ ਹੈ।

"ਕਾਹੇ ਪੂਤ, ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ,
ਤਿਨ ਸਿਉ ਝਗਰਤ ਪਾਪ॥"

ਇਹ ਝਗੜਾ ਤਾਂ ਚੌਥੇ ਪਾਤਸ਼ਾਹ ਨਾਲ ਹੋਇਆ। ਚੌਥੇ ਪਾਤਸ਼ਾਹ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਪ੍ਰਿਥੀ ਚੰਦ ਨੇ ਅੰਤਮ ਕਿਰਿਆ ਸਮੇਂ ਇਕੱਠੇ ਹੋਏ ਭਾਈਚਾਰੇ ਵਿੱਚ ਵੀ ਆਪਣਾ ਹੱਕ ਜਤਾਇਆ ਤੇ ਗੁਰਿਆਈ ਦੀ ਮੰਗ ਕੀਤੀ, ਪਰ ਗੁਰੂ ਰਾਮਦਾਸ ਜੀ ਦੇ ਫ਼ੈਸਲੇ ਨੂੰ ਭਾਈਚਾਰਾ ਉਲਟਾਅ ਨਾ ਸਕਿਆ।

ਪ੍ਰਿਥੀ ਚੰਦ ਫਿਰ ਵੀ ਚੁੱਪ ਕਰਕੇ ਨਹੀਂ ਬੈਠਾ। ਉਹ ਬਾਦਸ਼ਾਹ ਅਕਬਰ ਦੇ ਦਰਬਾਰ ਤੱਕ ਪੁੱਜਾ। ਅਕਬਰ ਨੇ ਵੀ ਉਹਦੀ ਦਰਖ਼ਾਸਤ ਨਾ ਮੰਨੀ। ਉਹਨੇ ਸਾਫ਼ ਜਵਾਬ ਦੇ ਦਿੱਤਾ ਕਿ ਗੁਰਿਆਈ ਦਾ ਫ਼ੈਸਲਾ ਸਰਕਾਰ ਦੇ ਕਾਨੂੰਨ ਅਧੀਨ ਨਹੀਂ। ਜੋ ਗੁਰੂ ਰਾਮਦਾਸ ਜੀ ਫ਼ੈਸਲਾ ਕਰ ਗਏ ਹਨ, ਉਹ ਦਰੁਸਤ ਹੈ।

ਫਿਰ ਪ੍ਰਿਥੀਏ ਨੇ ਸੁਲਹੀ ਖ਼ਾਨ ਦਾ ਆਸਰਾ ਲਿਆ। ਗੁਰਦੇਵ ਤਕ ਪਹੁੰਚਣ ਤੋਂ ਪਹਿਲਾਂ ਹੀ ਸੁਲਹੀ ਖ਼ਾਨ ਭੱਠੇ ਵਿੱਚ ਸੜ ਕੇ ਮਰ ਗਿਆ।

ਪ੍ਰਿਥੀ ਚੰਦ ਨੇ ਅਜੇ ਵੀ ਖੋਟੀ ਮੱਤ ਨਾ ਤਿਆਗੀ। ਫਿਰ ਉਹ ਸੁਲਹੀ ਖ਼ਾਨ ਦੇ ਭਤੀਜੇ ਸੁਲਭੀ ਖ਼ਾਨ ਨੂੰ ਚੜ੍ਹਾ ਲਿਆਇਆ। ਸੁਲਭੀ ਖ਼ਾਨ ਰਾਹ ਵਿੱਚ ਇਕ ਨੌਕਰ ਹੱਥੋਂ ਮਾਰਿਆ ਗਿਆ।

ਜਹਾਂਗੀਰ ਤਖ਼ਤ 'ਤੇ ਬੈਠਾ, ਤਾਂ ਪ੍ਰਿਥੀ ਚੰਦ ਨੇ ਫਿਰ ਸਿਰ ਉਠਾਇਆ। ਇਸ ਸਮੇਂ ਤੱਕ ਉਹਨੂੰ ਇਕ ਹੋਰ ਸਹਾਇਕ ਮਿਲ ਗਿਆ ਸੀ। ਇਹ ਸੀ ਚੰਦੂ ਲਾਲ।

ਸਿੱਖ ਪ੍ਰਚਾਰਕਾਂ ਨੇ ਵਧੇਰੇ ਚੰਦੂ ਦੀ ਕਹਾਣੀ ਨੂੰ ਹੀ ਪ੍ਰਚਾਰਿਆ ਹੈ। ਚੰਦੂ ਲਾਲ

ਦੇ ਲਾਗੀ ਅੰਮ੍ਰਿਤਸਰ ਆਏ ਤੇ ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਨੂੰ ਪਸੰਦ ਕਰ ਗਏ। ਚੰਦੂ ਇਹ ਖ਼ਬਰ ਸੁਣ ਕੇ ਖ਼ੁਸ਼ ਨਾ ਹੋਇਆ ਕਿ ਉਹਦੀ ਕੰਨਿਆਂ ਦਾ ਰਿਸ਼ਤਾ ਇਕ ਫ਼ਕੀਰ (ਗੁਰੂ) ਦੇ ਸਾਹਿਬਜ਼ਾਦੇ ਨਾਲ ਹੋਵੇ। ਉਹਨੇ ਮਾਇਆ-ਮੱਤੇ ਨੇ ਹਉਮੈ ਵਿੱਚ ਕਹਿ ਦਿੱਤਾ, "ਇਹ ਤਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਾਉਣ ਵਾਲੀ ਚੋਣ ਕਰ ਆਏ ਹੋ।"

ਚੰਦੂ ਭਾਵੇਂ ਇਸ ਰਿਸ਼ਤੇ 'ਤੇ ਖ਼ੁਸ਼ ਨਹੀਂ ਸੀ, ਪਰ ਸਨਾਤਨੀ ਖ਼ਿਆਲਾਂ ਦੇ ਅਸਰ ਥੱਲੇ ਉਸ ਦੀ ਪਤਨੀ ਇਹ ਰਿਸ਼ਤਾ ਛੱਡਣ ਵਾਸਤੇ ਤਿਆਰ ਨਹੀਂ ਸੀ। ਉਹਦੀ ਦਲੀਲ ਸੀ ਕਿ ਮੇਰੀ ਕੰਨਿਆ ਵਾਸਤੇ ਪੰਡਤ ਇਕ ਵਰ ਚੁਣ ਆਏ ਹਨ। ਹਿੰਦੂ ਕੰਨਿਆ ਵਾਸਤੇ ਦੂਸਰਾ ਵਰ ਨਹੀਂ ਭਾਲਿਆ ਜਾ ਸਕਦਾ। ਸਭ ਪਾਸੇ ਸੋਚ ਕੇ ਚੰਦੂ ਨੇ ਕੰਨਿਆਂ ਦਾ ਸ਼ਗਨ ਦੇ ਕੇ ਆਪਣੇ ਲਾਗੀਆਂ ਨੂੰ ਤੋਰ ਦਿੱਤਾ।

ਲਾਗੀਆਂ ਦੇ ਪਹੁੰਚਣ ਤੋਂ ਪਹਿਲਾਂ ਹੀ ਦਿੱਲੀ ਦੇ ਸਿੱਖਾਂ ਦਾ ਬੇਨਤੀ ਪੱਤਰ ਮਹਾਰਾਜ ਪਾਸ ਅੰਮ੍ਰਿਤਸਰ ਪਹੁੰਚ ਗਿਆ। ਚੰਦੂ ਲਾਲ ਦੇ ਕੋਝੇ ਸ਼ਬਦਾਂ ਦਾ ਹਵਾਲਾ ਦੇ ਕੇ ਸੰਗਤਾਂ ਨੇ ਬੇਨਤੀ ਕੀਤੀ ਸੀ ਕਿ ਅਜਿਹੇ ਹੰਕਾਰੀ ਪੁਰਸ਼ ਦਾ ਰਿਸ਼ਤਾ ਨਾ ਲਿਆ ਜਾਵੇ।

ਮਾਇਆ ਦੀ ਹਉਮੈ ਵਾਲੇ ਨੂੰ ਮਹਾਰਾਜ ਨੇ ਅੰਨ੍ਹਾ-ਬੋਲਾ ਤਕ ਕਿਹਾ ਹੈ।

"ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦ ਨ ਸੁਣਈ, ਬਹੁ ਰੋਲ ਘਚੋਲਾ॥"

ਗੁਰੂ ਮਹਾਰਾਜ ਨੇ ਦਿੱਲੀ ਦੇ ਸਿੱਖਾਂ ਦੀ ਪੱਤਰਕਾ ਸਾਰੀ ਸੰਗਤ ਨੂੰ ਪੜ੍ਹ ਸੁਣਾਈ। ਸਾਰੀ ਸੰਗਤ ਨੇ ਵੀ ਦਿੱਲੀ ਦੀ ਸੰਗਤ ਦੀ ਰਾਇ ਦੀ ਹਾਮੀ ਭਰੀ ਤੇ ਜ਼ੋਰਦਾਰ ਸ਼ਬਦਾਂ ਵਿੱਚ ਬੇਨਤੀ ਕੀਤੀ ਕਿ ਅਜਿਹੇ ਹੰਕਾਰੀ ਨਾਲ ਰਿਸ਼ਤਾ ਨਹੀਂ ਗੰਢਣਾ ਚਾਹੀਦਾ। ਮਹਾਰਾਜ ਨੇ ਸੰਗਤ ਦੀ ਇਹ ਬੇਨਤੀ ਪਰਵਾਨ ਕਰ ਲਈ।

ਉਸ ਵੇਲੇ ਨਗਰ ਡੱਲਾ ਦੇ ਰਹਿਣ ਵਾਲੇ ਭਾਈ ਨਾਰਾਇਣ ਦਾਸ ਨੇ ਆਪਣੀ ਸਪੁੱਤਰੀ ਦਮੋਦਰੀ ਜੀ ਦਾ ਸ਼ਗਨ ਸਾਹਿਬਜ਼ਾਦਾ ਹਰਿਗੋਬਿੰਦ ਦੀ ਝੋਲੀ ਵਿੱਚ ਪਾ ਦਿੱਤਾ।

ਚੰਦੂ ਦੀ ਕੰਨਿਆ ਦਾ ਰਿਸ਼ਤਾ ਪੱਕਾ ਨਹੀਂ ਸੀ ਹੋਇਆ। ਸਿਰਫ਼ ਉਹਦੇ ਲਾਗੀ ਸਾਹਿਬਜ਼ਾਦੇ ਨੂੰ ਵੇਖ ਕੇ ਚਲੇ ਗਏ ਸਨ। ਉਹ ਸ਼ਗਨ ਲੈ ਕੇ ਅੰਮ੍ਰਿਤਸਰ ਪੁੱਜੇ ਤਾਂ ਸੰਗਤਾਂ ਦੇ ਫ਼ੈਸਲੇ ਅਨੁਸਾਰ ਗੁਰੂ ਮਹਾਰਾਜ ਨੇ ਉਹ ਰਿਸ਼ਤਾ ਪਰਵਾਨ ਕਰਨ ਤੋਂ ਇਨਕਾਰ ਕਰ ਦਿੱਤਾ। ਰਿਸ਼ਤਾ ਪੱਕਾ ਕਰਨ ਪਿੱਛੋਂ ਨਹੀਂ ਤੋੜਿਆ, ਸਗੋਂ ਰਿਸ਼ਤਾ ਪਰਵਾਨ ਹੀ ਨਹੀਂ ਕੀਤਾ। ਲਾਗੀ ਖ਼ਾਲੀ ਮੁੜ ਗਏ। ਇਸ ਘਟਨਾ ਨੇ ਚੰਦੂ ਲਾਲ ਨੂੰ ਗੁਰੂ ਮਹਾਰਾਜ ਦਾ ਜਾਨੀ-ਦੁਸ਼ਮਣ ਬਣਾ ਦਿੱਤਾ।

ਇਹਨਾਂ ਦੋਹਾਂ ਤੋਂ ਬਿਨਾਂ ਤੰਗ-ਦਿਲ ਮੌਲਵੀ ਤੇ ਪੰਡਤ ਵੀ ਸਿੱਖੀ ਦੇ ਤੇ ਗੁਰੂ ਮਹਾਰਾਜ ਦੇ ਵਿਰੋਧੀ ਸਨ। ਉਹ ਸਾਰੇ ਅਜਿਹੇ ਸਮੇਂ ਦੀ ਤਾੜ ਵਿੱਚ ਸਨ, ਜਦ ਗੁਰੂ ਮਹਾਰਾਜ ਉੱਤੇ ਵਾਰ ਕੀਤਾ ਜਾ ਸਕੇ।

ਉਹਨਾਂ ਤੱਕਿਆ ਕਿ ਖ਼ੁਸਰੋ ਦੀ ਮਦਦ ਕਰਨ ਵਾਲਿਆਂ ਨਾਲ ਬਾਦਸ਼ਾਹ ਬਹੁਤ ਨਾਰਾਜ਼ ਹੈ, ਤਾਂ ਉਹਨਾਂ ਗੁਰੂ ਮਹਾਰਾਜ ਦੇ ਵਿਰੁੱਧ ਝੂਠੀ ਸ਼ਿਕਾਇਤ ਕਰ ਦਿੱਤੀ। ਇਹ

ਸ਼ਿਕਾਇਤ ਕਰਨ ਵਾਲੇ ਪ੍ਰਿਥੀ ਚੰਦ, ਚੰਦੂ ਲਾਲ, ਕੁਛ ਪੰਡਤ ਤੇ ਮੌਲਵੀ ਹੋ ਸਕਦੇ ਹਨ। ਸ਼ਿਕਾਇਤ ਇਹ ਸੀ ਕਿ ਦਰਿਆ ਬਿਆਸ ਪਾਰ ਕਰਕੇ ਖ਼ੁਸਰੋ ਗੋਇੰਦਵਾਲ ਰਿਹਾ ਹੈ, ਉਸ ਸਮੇਂ ਗੁਰੂ ਅਰਜਨ ਦੇਵ ਜੀ ਨੇ ਖ਼ੁਸਰੋ ਨੂੰ ਮਿਲ ਕੇ, ਉਸ ਨੂੰ ਬਾਦਸ਼ਾਹੀ ਦੀ ਅਸੀਸ ਦਿੱਤੀ ਹੈ ਤੇ ਨਾਲੇ ਮਾਲੀ ਮਦਦ ਕੀਤੀ ਹੈ।

ਬਾਦਸ਼ਾਹ ਅੱਗੇ ਹੀ ਕਿਸੇ ਬਹਾਨੇ ਦੀ ਤਲਾਸ਼ ਵਿੱਚ ਸੀ। ਸੋ ਉਹਨੇ ਬਿਨਾਂ ਪੜਤਾਲ ਕੀਤਿਆਂ ਹੀ ਗੁਰੂ ਮਹਾਰਾਜ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਕਿਸੇ ਇਤਿਹਾਸਕਾਰ ਦੀ ਗਵਾਹੀ ਦੀ ਥਾਂ ਸਾਡੇ ਸਾਮ੍ਹਣੇ ਜਹਾਂਗੀਰ ਦੀ ਆਪਣੀ ਲਿਖਤ ਮੌਜੂਦ ਹੈ। 'ਤੁਜ਼ਕਿ ਜਹਾਂਗੀਰੀ' ਵਿੱਚ ਜਹਾਂਗੀਰ ਆਪ ਲਿਖਦਾ ਹੈ :

"ਦਰਿਆ ਬਿਆਸ ਦੇ ਕਿਨਾਰੇ, ਗੋਇੰਦਵਾਲ ਵਿੱਚ, ਪੀਰਾਂ ਤੇ ਬਜ਼ੁਰਗਾਂ ਦੇ ਭੇਸ ਵਿੱਚ (ਗੁਰੂ) ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹਿਤ ਤੇ ਤਰੀਕਿਆਂ ਦਾ ਸ਼ਰਧਾਲੂ ਬਣਾ ਕੇ, ਆਪਣੀ ਬਜ਼ੁਰਗੀ ਤੇ ਪੀਰੀ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸਭ ਪਾਸਿਆਂ ਤੋਂ ਫ਼ਰੇਬੀ ਤੇ ਠੱਗੀ ਪਸੰਦ ਲੋਕ ਉਸ ਪਾਸ ਆਉਂਦੇ, ਉਸ ਉੱਤੇ ਪੂਰਨ ਭਰੋਸਾ ਪ੍ਰਗਟ ਕਰਦੇ। ਤਿੰਨ-ਚਾਰ ਪੀਹੜੀਆਂ ਤੋਂ ਉਹਨਾਂ ਦੀ ਇਹ ਦੁਕਾਨ ਗਰਮ ਸੀ (ਚੱਲ ਰਹੀ ਸੀ)। ਢੇਰ ਚਿਰ ਤੋਂ ਮੇਰੇ ਦਿਲ ਵਿੱਚ ਇਹ ਖ਼ਿਆਲ ਆ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਜਾਂ ਉਸ ਨੂੰ (ਗੁਰੂ ਨੂੰ) ਮੁਸਲਮਾਨਾਂ ਦੇ ਮਜ਼ਹਬ ਵਿੱਚ ਲੈ ਆਉਣਾ ਚਾਹੀਦਾ ਹੈ। ਇਹਨਾਂ ਦਿਨਾਂ ਵਿੱਚ ਹੀ ਖ਼ੁਸਰੋ ਦਰਿਆ ਪਾਰ ਹੋਇਆ। ਇਸ ਜਾਹਿਲ ਆਦਮੀ ਨੇ ਇਰਾਦਾ ਕੀਤਾ ਕਿ ਉਸ ਦੇ ਨੇੜੇ ਰਹੇ। ਗੁਰੂ ਦੇ ਰਹਿਣ ਦੀ ਥਾਂ ਦੇ ਨੇੜੇ ਹੀ ਖ਼ੁਸਰੋ ਨੇ ਪੜਾਉ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨਾਲ ਕੀਤੀਆਂ, ਤੇ ਕੇਸਰ ਦੀ ਇਕ ਉਂਗਲੀ ਉਸ ਦੇ ਮੱਥੇ ਉੱਤੇ ਲਾਈ, ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ, ਤੇ ਚੰਗਾ ਸ਼ਗਨ ਮੰਨਦੇ ਹਨ। ਜਦ ਇਹ ਗੱਲ ਮੇਰੇ ਕੰਨੀਂ ਪਈ ਤੇ ਮੈਂ ਅੱਗੇ ਹੀ ਇਹਨਾਂ ਦੇ ਝੂਠ ਨੂੰ ਜਾਣਦਾ ਸਾਂ, ਮੈਂ ਹੁਕਮ ਦਿੱਤਾ, ਕਿ ਉਸ ਨੂੰ ਮੇਰੇ ਹਾਜ਼ਰ ਕੀਤਾ ਜਾਵੇ। ਉਸ ਦਾ ਘਰ ਘਾਟ ਤੇ ਬੱਚੇ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ, ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਉਸ ਨੂੰ 'ਸਿਆਸਤ' ਤੇ 'ਯਾਸਾ' ਦੇ ਕਾਨੂੰਨ ਅਧੀਨ ਸਜ਼ਾ ਦੇਣ ਦਾ ਹੁਕਮ ਦਿੱਤਾ।"

ਸਿਆਸਤ ਤੇ ਯਾਸਾ ਦੇ ਅਧੀਨ ਸਜ਼ਾ ਦੇਣ ਦਾ ਅਰਥ ਹੈ : ਡਰਾਉਣ ਧਮਕਾਉਣ ਤੇ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ।

ਇਸ ਲਿਖਤ ਦੇ ਹੁੰਦਿਆਂ ਵੀ ਕੋਈ ਕਹੇਗਾ ਕਿ ਮਹਾਰਾਜ ਦੀ ਸ਼ਹਾਦਤ ਵਿੱਚ ਜਹਾਂਗੀਰ ਦਾ ਕੋਈ ਹੱਥ ਨਹੀਂ ਸੀ ? ਸੋ ਮਹਾਰਾਜ ਦਾ ਅਸਲੀ ਕਾਤਲ ਜਹਾਂਗੀਰ ਬਾਦਸ਼ਾਹ ਆਪ ਸੀ।

ਇਕ ਮਿਸਾਲ ਹੋਰ ਦੇਂਦੇ ਹਾਂ। ਕੁਝ ਤਾਰੀਖ਼ਦਾਨਾਂ ਵੱਲੋਂ ਜਹਾਂਗੀਰ ਦੇ ਇਨਸਾਫ਼ ਦਾ ਬੜਾ ਢੰਡੋਰਾ ਪਿੱਟਿਆ ਜਾਂਦਾ ਹੈ। ਇਸ ਸ਼ਹਾਦਤ ਨਾਲ ਇਹ ਪੋਲ ਵੀ ਖੁੱਲ੍ਹ ਜਾਏਗਾ।

ਖ਼ੁਸਰੋ ਥਾਨੇਸਰ ਪਹੁੰਚਿਆ ਤਾਂ ਓਥੋਂ ਦਾ ਪ੍ਰਸਿੱਧ ਮੁਸਲਮਾਨ ਫ਼ਕੀਰ ਖ਼ਵਾਜਾ

ਨਜ਼ਾੱਮੁਦੀਨ ਸ਼ਾਹਜ਼ਾਦੇ ਨੂੰ ਮਿਲਿਆ। ਉਹਨੇ ਸ਼ਾਹਜ਼ਾਦੇ ਦੇ ਹੱਕ ਵਿੱਚ ਬਾਕਾਇਦਾ ਦੁਆ ਕੀਤੀ, ਭਾਵ, ਉਸ ਨੂੰ ਬਾਦਸ਼ਾਹੀ ਦੀ ਅਸੀਸ ਦਿੱਤੀ। ਇਸ ਦਾ ਭਾਵ ਸੀ ਕਿ ਉਸ ਦੇ ਸਾਰੇ ਮੁਰੀਦ ਸ਼ਾਹਜ਼ਾਦੇ ਦੀ ਮਦਦ 'ਤੇ ਹਨ।

ਜਹਾਂਗੀਰ ਨੂੰ ਪਤਾ ਲੱਗਾ ਤਾਂ ਉਹਨੇ ਖ਼ਵਾਜਾ ਨਜ਼ਾਮੁੱਦੀਨ ਨੂੰ ਪਕੜ ਮੰਗਵਾਇਆ। ਦੋਸ਼ ਸਾਬਤ ਹੋਣ ਉੱਤੇ ਉਸ ਨੂੰ ਭਾਰਤ ਵਿੱਚੋਂ ਕੱਢ ਦਿੱਤਾ ਤੇ ਸਰਕਾਰੀ ਖ਼ਰਚ ਉੱਤੇ ਮੱਕੇ ਭੇਜ ਦਿੱਤਾ। ਇਹ ਹੈ ਜਹਾਂਗੀਰੀ ਇਨਸਾਫ਼। ਜਿਸ ਸ਼ਿਕਾਇਤ ਬਦਲੇ ਗੁਰੂ ਅਰਜਨ ਦੇਵ ਜੀ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਹੈ, ਓਸੇ ਸ਼ਿਕਾਇਤ ਬਦਲੇ ਇਕ ਮੁਸਲਮਾਨ ਫ਼ਕੀਰ ਨੂੰ ਸਿਰਫ਼ ਦੇਸ਼-ਨਿਕਾਲਾ ਦਿੱਤਾ ਜਾਂਦਾ ਹੈ।

ਜਹਾਂਗੀਰ ਹੁਕਮ ਦੇ ਕੇ ਦਿੱਲੀ ਨੂੰ ਪਰਤ ਗਿਆ।

ਮੁਰਤਜ਼ਾ ਖ਼ਾਨ ਗੁਰੂ ਮਹਾਰਾਜ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲੈ ਆਇਆ। ਮਹਾਰਾਜ ਦੇ ਨਾਲ ਪੰਜ ਸਿੱਖ ਆਏ : ਭਾਈ ਜੇਠਾ, ਪਿਰਾਣਾ, ਪੈੜਾ, ਲੰਙਾਹ ਤੇ ਬਿਧੀ ਚੰਦ। ਮੁਰਤਜ਼ਾ ਖ਼ਾਨ ਨੂੰ ਚਾਹੀਦਾ ਸੀ ਕਿ ਉਹ ਮੁਕੱਦਮੇ ਦੀ ਆਪ ਪੜਤਾਲ ਕਰਦਾ, ਪਰ ਉਹਨੇ ਪਹਿਲਾਂ ਮਿਥੀ ਗੋਂਦ ਅਨੁਸਾਰ ਗੁਰੂ ਮਹਾਰਾਜ ਨੂੰ ਚੰਦੂ ਲਾਲ ਦੇ ਹਵਾਲੇ ਕਰ ਦਿੱਤਾ।

ਠੀਕ ਹੈ, ਸਾਰਾ ਗੁਨਾਹ ਚੰਦੂ ਦਾ ਨਹੀਂ, ਜਹਾਂਗੀਰ ਦਾ ਵਧੇਰੇ ਹੈ, ਪਰ ਚੰਦੂ ਨੂੰ ਵੀ ਇਸ ਪਾਪ ਤੋਂ ਬਰੀ ਨਹੀਂ ਕੀਤਾ ਜਾ ਸਕਦਾ। ਹਜ਼ੂਰ ਨੂੰ ਤਸੀਹੇ ਦੇਣ ਦੀ ਸਾਰੀ ਜ਼ਿੰਮੇਂਵਾਰੀ ਚੰਦੂ ਦੀ ਹੈ।

ਚੰਦੂ ਨੇ ਮਹਾਰਾਜ ਸਾਹਮਣੇ ਤਿੰਨ ਸ਼ਰਤਾਂ ਰੱਖੀਆਂ।

੧. ਗੁਰੂ ਮਹਾਰਾਜ ਮੁਸਲਮਾਨ ਹੋ ਜਾਣ।

੨. ਗੁਰੂ ਗ੍ਰੰਥ ਸਾਹਿਬ ਵਿੱਚ ਹਜ਼ਰਤ ਮੁਹੰਮਦ ਦੀ ਤਾਰੀਫ਼ ਦੇ ਕੁਛ ਸ਼ਬਦ ਲਿਖ ਦੇਣ।

੩. ਸਾਹਿਬਜ਼ਾਦੇ ਵਾਸਤੇ ਉਸ ਦੀ ਕੰਨਿਆ ਦਾ ਰਿਸ਼ਤਾ ਪ੍ਰਵਾਨ ਕਰ ਲੈਣ।

ਚੰਦੂ ਦਾ ਇਰਾਦਾ ਗੁਰੂ ਮਹਾਰਾਜ ਦੀ ਜਾਨ ਲੈਣ ਦਾ ਨਹੀਂ ਸੀ। ਉਹ ਚਾਹੁੰਦਾ ਸੀ ਕਿ ਗੁਰੂ ਜੀ ਮੁਸਲਮਾਨ ਹੋ ਜਾਣ ਤੇ ਉਸ ਦੀ ਕੰਨਿਆ ਦਾ ਰਿਸ਼ਤਾ ਪ੍ਰਵਾਨ ਕਰ ਲੈਣ। ਇਸ ਵਿੱਚ ਉਸ ਦਾ ਦੂਹਰਾ ਲਾਭ ਸੀ। ਗੁਰਦੇਵ ਦੇ ਮੁਸਲਮਾਨ ਹੋ ਜਾਣ ਨਾਲ ਬਾਦਸ਼ਾਹ ਦਾ ਗ਼ੁੱਸਾ ਆਪਣੇ-ਆਪ ਦੂਰ ਹੋ ਜਾਣਾ ਸੀ, ਤੇ ਨਾਲ ਹੀ ਗੁਰੂ ਨਾਨਕ ਦੀ ਗੱਦੀ ਖ਼ਾਲੀ ਹੋ ਜਾਣੀ ਸੀ। ਜਿਸ ਦਾ ਅਰਥ ਸੀ ਕਿ ਸਾਹਿਬਜ਼ਾਦਾ ਹਰਿਗੋਬਿੰਦ ਨੇ ਓਸੇ ਸਮੇਂ ਸਿੱਖਾਂ ਦਾ ਗੁਰੂ ਬਣ ਜਾਣਾ ਸੀ। ਇਸ ਤਰ੍ਹਾਂ ਚੰਦੂ ਦੀ ਕੰਨਿਆ ਦੀ ਪਦਵੀ ਕਿੰਨੀ ਵੱਧ ਜਾਣੀ ਸੀ।

ਮਹਾਰਾਜ ਨੇ ਇਹਨਾਂ ਵਿੱਚੋਂ ਕੋਈ ਵੀ ਸ਼ਰਤ ਪ੍ਰਵਾਨ ਨਾ ਕੀਤੀ। ਫਿਰ ਚੰਦੂ ਤਸੀਹੇ ਦੇਣ ਦੀਆਂ ਧਮਕੀਆਂ ਦੇਣ ਲੱਗ ਗਿਆ। ਉੱਤਰ ਵਿੱਚ ਮਹਾਰਾਜ ਨੇ ਬੜੀ ਸ਼ਾਂਤ ਸੁਰ ਵਿੱਚ ਕਿਹਾ, "ਪੁਰਖਾ! ਕਿਸੇ ਲਾਲਚ ਜਾਂ ਭੈਅ ਵਿੱਚ ਆ ਕੇ ਆਪਣਾ ਧਰਮ ਤਿਆਗਣਾ ਸਭ ਤੋਂ ਵੱਡੀ ਕਾਇਰਤਾ ਹੈ, ਸਗੋਂ ਈਸ਼ਵਰ ਵੱਲੋਂ ਬੇ-ਮੁੱਖਕ ਹੈ। ਸਾਨੂੰ ਗੁਰੂ ਨਾਨਕ ਦਾ ਧਰਮ ਆਪਣੀ ਜਾਨ ਨਾਲੋਂ ਵੀ ਪਿਆਰਾ ਹੈ। ਸੋ, ਜਾਨ ਤਾਂ ਹਾਜ਼ਰ ਹੈ, ਪਰ ਧਰਮ ਨਹੀਂ ਤਿਆਗ ਸਕਦੇ। ਬਾਕੀ ਗੱਲ ਰਹੀ, ਗੁਰੂ ਗ੍ਰੰਥ ਸਾਹਿਬ

ਵਿੱਚ ਮੁਹੰਮਦ ਜੀ ਦੀ ਤਾਰੀਫ਼ ਲਿਖਣੀ। ਇਹ ਵੀ ਸਾਡੇ ਵੱਸ ਦੀ ਗੱਲ ਨਹੀਂ। ਅਕਾਲਪੁਰਖ ਨੇ ਜੋ ਸਾਥੋਂ ਲਿਖਵਾਇਆ ਹੈ, ਅਸਾਂ ਓਹਾ ਕੁਛ ਲਿਖਿਆ ਹੈ। ਕਿਸੇ ਹੋਰ ਦੇ ਦਬਾਅ ਥੱਲੇ ਅਸੀਂ ਆਪਣੇ ਵਿਚਾਰ ਨਹੀਂ ਬਦਲ ਸਕਦੇ।"

ਇਸ ਬਾਰੇ ਹਜ਼ੂਰ ਦਾ ਆਪਣਾ ਫ਼ੁਰਮਾਨ ਹੈ :

"ਬੋਲੇ ਸਾਹਿਬ ਕੈ ਭਾਣੈ। ਦਾਸੁ ਬਾਣੀ ਬ੍ਰਹਮੁ ਵਖਾਣੈ॥"

ਏਸੇ ਵਿਚਾਰ ਦੇ ਹੋਰ ਵੀ ਪ੍ਰਮਾਣ ਮਿਲਦੇ ਹਨ, ਜਿਵੇਂ ਸਿਰੀ ਰਾਗ ਵਿੱਚ :

"ਬੋਲਾਇਆ ਬੋਲੀ ਖਸਮ ਦਾ॥"

ਫਿਰ ਹਜ਼ੂਰ ਸੁਖਮਨੀ ਸਾਹਿਬ ਵਿੱਚ ਫ਼ੁਰਮਾਉਂਦੇ ਹਨ :

"ਜਿਉ ਬੁਲਾਵਹੁ, ਤਿਉ ਨਾਨਕ ਦਾਸ ਬੋਲੈ॥"

"ਤੇ ਤੀਸਰਾ ਸਵਾਲ!" ਮਹਾਰਾਜ ਨੇ ਬੜੇ ਕੋਮਲ ਸ਼ਬਦਾਂ ਵਿੱਚ ਕਿਹਾ, "ਤੇਰੀ ਕੰਨਿਆ ਨਾਲ ਸਾਨੂੰ ਕੋਈ ਨਾਰਾਜ਼ਗੀ ਨਹੀਂ, ਪਰ ਉਸ ਦਾ ਰਿਸ਼ਤਾ ਨਾ ਲੈਣ ਦਾ ਫ਼ੈਸਲਾ ਸੰਗਤ ਦਾ ਹੈ, ਸਾਡਾ ਨਹੀਂ। ਅਸੀਂ ਗੁਰੂ ਨਾਨਕ ਦੀ ਸੰਗਤ ਦਾ ਫ਼ੈਸਲਾ ਨਹੀਂ ਬਦਲ ਸਕਦੇ। ਤੇ ਜੋ ਤੂੰ ਤਸੀਹੇ ਦੇਣ ਦੀ ਗੱਲ ਕੀਤੀ ਹੈ, ਉਸ ਬਾਰੇ ਅਸੀਂ ਹਰ ਤਰ੍ਹਾਂ ਤਿਆਰ ਹਾਂ। ਆਤਮਾ ਅਮਰ ਹੈ :

"ਮਰਣਹਾਰੁ ਇਹ ਜੀਅਰਾ ਨਾਹੀ॥"

"ਤੇ ਸਰੀਰ ਪੰਜ-ਤੱਤ ਦਾ ਪੁਤਲਾ ਹੈ। ਧਰਮ ਦੀ ਰੱਖਿਆ ਬਦਲੇ ਇਸ ਨੂੰ ਕਝ ਕਸ਼ਟ ਸਹਿਣੇ ਵੀ ਪੈਣ ਤਾਂ ਕੀ ਡਰ? ਅਸੀਂ ਤਿਆਰ ਹਾਂ।"

ਦੂਸਰੇ ਬਾਰੇ ਰਾਇ ਕਾਇਮ ਕਰਨ ਲੱਗਾ, ਹਰ ਮਨੁੱਖ ਆਪਣੇ ਸੁਭਾਅ ਅਨੁਸਾਰ ਸੋਚਦਾ ਹੈ। ਜਿਹੜਾ ਕਸ਼ਟ ਸਾਨੂੰ ਆਪ ਨੂੰ ਅਸਹਿ ਜਾਪਦਾ ਹੈ, ਅਸੀਂ ਸਮਝਦੇ ਹਾਂ, ਉਹ ਦੂਸਰਾ ਵੀ ਨਹੀਂ ਸਹਾਰ ਸਕੇਗਾ।

ਚੰਦੂ ਨੇ ਹੁਕਮ ਦੇ ਦਿੱਤਾ ਕਿ ਗੁਰੂ ਮਹਾਰਾਜ ਨੂੰ ਦੇਗ ਵਿੱਚ ਬਿਠਾ ਕੇ ਉਬਾਲ ਦਿੱਤਾ ਜਾਵੇ। ਉਹ ਸੋਚਦਾ ਸੀ ਕਿ ਜਦੋਂ ਮਾਸ ਸੜਨ ਲੱਗੇਗਾ ਤਾਂ ਮਹਾਰਾਜ ਆਪੇ ਮੇਰੀਆਂ ਸ਼ਰਤਾਂ ਮੰਨ ਜਾਣਗੇ।

ਮਹਾਰਾਜ ਨੂੰ ਦੇਗ ਵਿੱਚ ਬਿਠਾ ਕੇ ਹੇਠਾਂ ਅੱਗ ਬਾਲ ਦਿੱਤੀ ਗਈ। ਸਹਿਜ-ਸਹਿਜ ਗਰਮ ਹੁੰਦਾ ਪਾਣੀ ਉਬਲਣ ਲੱਗ ਪਿਆ, ਏਥੋਂ ਤੱਕ ਕਿ ਹਜ਼ੂਰ ਦਾ ਕੋਮਲ ਸਰੀਰ ਸਾਰਾ ਛਾਲਿਆਂ ਨਾਲ ਭਰ ਗਿਆ। ਚੰਦੂ ਸਾਹਮਣੇ ਖਲਾ ਸਭ ਕੁਝ ਵੇਖ ਰਿਹਾ ਸੀ। ਗੁਰਦੇਵ ਨੂੰ ਉਸ ਹੱਦ ਤੱਕ ਉਬਾਲਿਆ ਗਿਆ ਕਿ ਲੋੜ ਪਈ 'ਤੇ ਹਜ਼ੂਰ ਨੂੰ ਫਿਰ ਬਚਾਇਆ ਜਾ ਸਕੇ।

ਚੰਦੂ ਦੇ ਹੁਕਮ ਨਾਲ ਮਹਾਰਾਜ ਨੂੰ ਦੇਗ ਵਿੱਚੋਂ ਕੱਢ ਲਿਆ ਗਿਆ। ਚੰਦੂ ਨੇ ਧਮਕੀ ਭਰੀ ਸੁਰ ਵਿੱਚ ਕਿਹਾ, "ਆਪ ਨੇ ਵੇਖ ਲਿਆ ਕਿ ਆਪ ਨੂੰ ਕਿੰਨ੍ਹਾਂ ਤਸੀਹਿਆਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ? ਮੈਂ ਆਪ ਜੀ ਨੂੰ ਸੋਚਣ ਵਾਸਤੇ ਇਕ ਦਿਨ ਦੀ ਮੁਹਲਤ ਦੇਂਦਾ ਹਾਂ। ਮੇਰੀਆਂ ਸ਼ਰਤਾਂ ਮੰਨ ਜਾਓਗੇ, ਤਾਂ ਸ਼ਾਹੀ ਹਕੀਮਾਂ ਦੀ ਮਦਦ ਨਾਲ ਦੋ-ਚਾਰ ਦਿਨ ਵਿੱਚ ਆਪ ਨੂੰ ਅਰੋਗ ਕਰ ਲਿਆ ਜਾਵੇਗਾ, ਨਹੀਂ ਤਾਂ ਭਲਕੇ ਏਸੇ ਥਾਂ 'ਤੇ ਤੱਤੀ ਤੱਵੀ ਉੱਤੇ ਬਿਠਾ ਕੇ, ਉੱਪਰੋਂ ਸੜਦੀ ਰੇਤ ਪਾ ਕੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ।"

ਹਜ਼ੂਰ ਨੇ ਓਸੇ ਤਰ੍ਹਾਂ ਠਰ੍ਹੰਮੇ ਨਾਲ ਉੱਤਰ ਦਿੱਤਾ, "ਪੁਰਖਾ! ਰੱਬ ਵਾਲੇ ਰੋਜ਼-ਰੋਜ਼ ਨਹੀਂ ਸੋਚਿਆ ਕਰਦੇ। ਅਸਾਂ ਓਸੇ ਦਿਨ ਸਭ ਕੁਝ ਸੋਚ ਲਿਆ ਸੀ, ਜਿਸ ਦਿਨ ਗੁਰੂ ਦਾ ਲੜ ਫੜਿਆ ਸੀ। ਸਾਡੇ ਗੁਰਦੇਵ ਦਾ ਹੁਕਮ ਹੈ :

"ਹੁਕਮਿ ਰਜਾਈ ਚਲਣਾ"

"ਸੋ ਅਸੀਂ ਉਸ ਰਜ਼ਾਈ ਦੇ ਹੁਕਮ ਵਿੱਚ ਸਭ ਕੁਝ ਸਹਿਣ ਲਈ ਤਿਆਰ ਹਾਂ। ਤੂੰ ਆਪਣੇ ਮਨ ਦੀ ਕਰ ਲੈ।"

ਉਸ ਸਮੇਂ ਅਜਿਹੇ ਕਾਰੇ ਆਮ ਲੋਕਾਂ ਦੇ ਸਾਹਮਣੇ ਕੀਤੇ ਜਾਂਦੇ ਸਨ, ਤਾਂਕਿ ਜਨਤਾ ਦੇ ਮਨ ਉੱਤੇ ਸਰਕਾਰ ਦਾ ਭੈਅ ਬਣਿਆ ਰਹੇ। ਗੁਰਦੇਵ ਨੂੰ ਤਸੀਹੇ ਦੇਣ ਵਾਸਤੇ ਵੀ ਉਹ ਖੁੱਲ੍ਹਾ ਥਾਂ ਚੁਣਿਆ ਗਿਆ, ਜਿੱਥੇ ਇਸ ਵੇਲੇ ਗੁਰਦਵਾਰਾ ਡੇਹਰਾ ਸਾਹਿਬ ਮੌਜੂਦ ਹੈ।

ਜੇਠ ਦਾ ਮਹੀਨਾ, ਕਹਿਰ ਦੀ ਗਰਮੀ, ਲੋਹ ਹੇਠ ਅੱਗ ਦੇ ਭਾਂਬੜ ਬਲ ਰਹੇ ਸਨ। ਲਾਗੇ ਹੀ ਕੜ੍ਹਾਹੀ ਵਿੱਚ ਰੇਤ ਤਪਾ ਕੇ ਲਾਲ ਕੀਤੀ ਹੋਈ ਸੀ। ਪੋਲੀਸ ਦੇ ਪਹਿਰੇ ਵਿੱਚ ਗੁਰਦੇਵ ਨੂੰ ਸਾਹਮਣੇ ਲਿਆਂਦਾ ਗਿਆ। ਹਜ਼ਾਰਾਂ ਲੋਕ ਉਦਾਲੇ ਵੇਖਣ ਵਾਲੇ ਖਲੇ ਸਨ। ਵਰਤਣ ਵਾਲਾ ਭਾਣਾ ਵੇਖ ਕੇ ਹਜ਼ੂਰ ਨੂੰ ਭਗਤ ਕਬੀਰ ਜੀ ਦਾ ਕਥਨ ਯਾਦ ਆ ਗਿਆ।

ਗੁਰਦੁਆਰਾ ਰਾਮਸਰ ਵਿੱਚ ਬੈਠੇ ਮਹਾਰਾਜ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰ ਰਹੇ ਸਨ। ਹਜ਼ੂਰ ਲਿਖਵਾ ਰਹੇ ਸਨ ਤੇ ਭਾਈ ਗੁਰਦਾਸ ਜੀ ਲਿਖ ਰਹੇ ਸਨ। ਮਹਾਰਾਜ ਬੋਲਦੇ-ਬੋਲਦੇ ਦੋ ਪਲ ਰੁਕ ਗਏ। ਭਾਈ ਗੁਰਦਾਸ ਜੀ ਨੇ ਕਿਹਾ, "ਮਹਾਰਾਜ! ਅੱਗੇ ਹੁਕਮ।"

ਹਜ਼ੂਰ ਨੇ ਫ਼ੁਰਮਾਇਆ, "ਗੁਰੂ ਸਵਾਰੇ ਭਾਈ ਸਾਹਿਬ! ਮਨੁੱਖ ਜਾਤੀ ਦੇ ਸਾਹਮਣੇ ਭਗਤ ਕਬੀਰ ਜੀ ਨੇ ਬਹੁਤ ਵੱਡਾ ਸਵਾਲ ਰੱਖ ਦਿੱਤਾ ਹੈ। ਅਸੀਂ ਓਸੇ ਬਾਰੇ ਸੋਚ ਰਹੇ ਹਾਂ। ਭਗਤ ਜੀ ਲਿਖਦੇ ਹਨ :

"ਕਬੀਰ, ਮਰਤਾ ਮਰਤਾ ਜਗੁ ਮੂਆ, ਮਰਿ ਭੀ ਨ ਜਾਨਿਆ ਕੋਇ॥
ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ॥"

"ਇਨਸਾਨ ਜਨਮਦਾ ਹੈ, ਤੇ ਮਰ ਜਾਂਦਾ ਹੈ। ਏਸੇ ਤਰ੍ਹਾਂ ਪੀੜ੍ਹੀਆਂ ਦੀਆਂ ਪੀੜ੍ਹੀਆਂ ਚੱਲ ਗਈਆਂ ਹਨ, ਜੁੱਗ ਬੀਤ ਗਏ ਹਨ। ਭਗਤ ਜੀ ਕਹਿੰਦੇ ਹਨ, ਪਰ ਮਰਨ ਦੀ ਜਾਚ ਕਿਸੇ ਨੂੰ ਨਹੀਂ ਆਈ। ਅਸੀਂ ਸੋਚ ਰਹੇ ਹਾਂ, ਉਹ ਕਿਹੋ ਜਿਹਾ ਮਰਨਾ ਹੈ, ਜਿਸ ਪਿੱਛੋਂ ਫਿਰ ਕਦੇ ਮਰਨਾ ਨਾ ਪਵੇ।"

ਚੰਦੂ ਦਾ ਹੁਕਮ ਹੋਇਆ, ਗੁਰੂ ਜੀ ਨੂੰ ਇਸ ਤੱਤੀ ਤਵੀ ਉੱਤੇ ਬਿਠਾ ਦਿੱਤਾ ਜਾਵੇ।

ਸੜਦੀ ਲੋਹ ਉੱਤੇ ਚੌਂਕੜਾ ਮਾਰਦਿਆਂ ਗੁਰਦੇਵ ਨੇ ਦੁਹਰਾਇਆ, "ਕਬੀਰ!
ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ॥"

ਲਗਭਗ ੧੯੪੦ ਈ. ਦੀ ਗੱਲ ਹੈ, ਮੈਂ ਢਾਡੀ ਜੱਥੇ ਨਾਲ ਇਹ ਪ੍ਰਸੰਗ ਕਹਿ ਰਿਹਾ ਸਾਂ। ਇਕ ਸੱਜਣ ਨੇ ਮੇਰੇ ਉੱਤੇ ਸਵਾਲ ਕਰ ਦਿੱਤਾ :

"ਹਜ਼ਰਤ ਇਬਰਾਹੀਮ ਨੂੰ 'ਖ਼ਲੀਲ ਅੱਲਾਹ', ਯਾਨੀ 'ਖ਼ੁਦਾ ਦਾ ਦੋਸਤ' ਮੰਨਿਆ

ਜਾਂਦਾ ਹੈ। ਨਮਰੂਦ ਨੇ ਹਜ਼ਰਤ ਨੂੰ ਅੰਗਿਆਰਾਂ ਦੇ ਫ਼ਰਸ਼ ਉੱਤੇ ਸੁਟਾ ਦਿੱਤਾ। ਖ਼ੁਦਾ ਇਹ ਕਿਵੇਂ ਬਰਦਾਸ਼ਤ ਕਰ ਲੈਂਦਾ ਕਿ ਉਸ ਦਾ ਦੋਸਤ ਅੱਗ ਵਿੱਚ ਸੜੇ। ਸੋ ਅੱਲਾਹ ਤਾਲਾ ਨੇ ਅੰਗਿਆਰਾਂ ਨੂੰ ਫੁੱਲਾਂ ਵਿੱਚ ਬਦਲ ਦਿੱਤਾ। ਪੰਡਤ ਕਹਿੰਦਾ ਹੈ, ਪ੍ਰਹਿਲਾਦ ਈਸ਼ਵਰ ਦਾ ਭਗਤ ਸੀ। ਹਰਨਾਕਸ਼ ਨੇ ਪ੍ਰਹਿਲਾਦ ਨੂੰ ਤਪੇ ਹੋਏ ਥੰਮ੍ਹ ਨਾਲ ਜੱਫ਼ੀ ਪਾਉਣ ਵਾਸਤੇ ਕਿਹਾ, ਤਾਂ ਈਸ਼ਵਰ ਦੀ ਕਿਰਪਾ ਨਾਲ ਸੜਦਾ ਥੰਮ੍ਹ ਠੰਢਾ ਹੋ ਗਿਆ। ਜੇ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦੇ ਭਗਤ ਸਨ, ਪਿਆਰੇ ਸਨ, ਤਾਂ ਉਹਨਾਂ ਦੀ ਸਹਾਇਤਾ ਵਾਸਤੇ ਨਿਰੰਕਾਰ ਕਿਉਂ ਨਾ ਬਹੁੜਿਆ ? ਉਹਨਾਂ ਦੀ ਸੜਦੀ ਲੋਹ ਠੰਢੀ ਕਿਉਂ ਨਾ ਹੋਈ ?"

ਮੈਂ ਉੱਤਰ ਦਿੱਤਾ, "ਭਲੇ ਪੁਰਸ਼! ਕਹੋ, ਤਾਂ ਉੱਤਰ ਦੇਣ ਤੋਂ ਪਹਿਲਾਂ ਮੈਂ ਕੁਝ ਪੁੱਛ ਲਵਾਂ ?"

ਉਸ ਨੇ ਕਿਹਾ, "ਕਿਉਂ ਨਹੀਂ, ਪੁੱਛੋ।"

ਮੈਂ ਕਿਹਾ, "ਸਾਲਾਨਾ ਇਮਤਿਹਾਨ ਤੋਂ ਪਹਿਲਾਂ ਸਕੂਲਾਂ ਦਾ ਮੁਆਇਨਾ ਕਰਨ ਇਨਸਪੈਕਟਰ ਆਇਆ ਕਰਦੇ ਹਨ। ਉਹ ਸਾਰੀ ਜਮਾਤ ਨੂੰ ਇਕੱਠਾ ਸਵਾਲ ਲਿਖਾਉਂਦੇ ਹਨ। ਉਹਨਾਂ ਸਿਰਫ਼ ਇਹ ਵੇਖਣਾ ਹੁੰਦਾ ਹੈ ਕਿ ਕਿੰਨਿਆਂ ਵਿੱਚੋਂ ਕਿੰਨੇ ਵਿਦਿਆਰਥੀਆਂ ਦੇ ਸਵਾਲ ਠੀਕ ਹਨ? ਸਹੀ ਅਰਥਾਂ ਵਿੱਚ ਇਹ ਉਸਤਾਦ ਦਾ ਇਮਤਿਹਾਨ ਹੁੰਦਾ ਹੈ, ਵਿਦਿਆਰਥੀਆਂ ਦਾ ਨਹੀਂ। ਇਨਸਪੈਕਟਰ ਸਵਾਲ ਲਿਖਾ ਦੇਂਦਾ ਹੈ ਤੇ ਉਸਤਾਦ ਨਿਗਰਾਨੀ ਕਰਨ ਦੇ ਬਹਾਨੇ ਲੜਕਿਆਂ ਦੀ ਪਾਲ ਵਿੱਚ ਫਿਰਦਾ ਉਹਨਾਂ ਦੀਆਂ ਸਲੇਟਾਂ ਉੱਤੇ ਤਕਦਾ ਰਹਿੰਦਾ ਹੈ। ਉਹ ਵੇਖਦਾ ਹੈ, ਇਕ ਵਿਦਿਆਰਥੀ ਦਾ ਸਵਾਲ ਗ਼ਲਤ ਹੈ। ਉਸਤਾਦ ਪਿੱਛੋਂ ਠੁੱਡਾ ਮਾਰ ਕੇ ਕਹਿੰਦਾ ਹੈ, 'ਸਿੱਧਾ ਹੋ ਕੇ ਬੈਠ ਉਇ! ਕਿਧਰ ਝਾਕਦਾ ਏਂ? ਅਗਲੇ ਮੁੰਡੇ ਵੱਲੇ ਵੇਖ।' ਲੜਕਾ ਸਮਝ ਲੈਂਦਾ ਹੈ ਕਿ ਉਹਦਾ ਸਵਾਲ ਗ਼ਲਤ ਹੈ। ਉਹ ਅਗਲੇ ਲੜਕੇ ਵੱਲੇ ਵੇਖ ਕੇ ਆਪਣਾ ਸਵਾਲ ਠੀਕ ਕਰ ਲੈਂਦਾ ਹੈ।

"ਦੂਸਰੀ ਜਮਾਤ ਦਾ ਉਸਤਾਦ ਮਾਣ ਨਾਲ ਕਹਿੰਦਾ ਹੈ, 'ਇਨਸਪੈਕਟਰ ਸਾਹਿਬ! ਮੈਂ ਕਮਰੇ ਵਿੱਚ ਨਹੀਂ ਜਾਣਾ। ਆਪ ਸਵਾਲ ਲਿਖਾਓ ਮੈਨੂੰ ਆਪਣੇ ਸ਼ਾਗਿਰਦਾਂ ਉੱਤੇ ਮਾਣ ਹੈ ਕਿ ਇਹ ਆਪਣੀ ਹਿੰਮਤ ਨਾਲ ਆਪ ਜੀ ਦੇ ਹਰ ਸਵਾਲ ਦਾ ਉੱਤਰ ਦੇਣ ਦੇ ਯੋਗ ਹਨ।'

"ਦੋਹਾਂ ਜਮਾਤਾਂ ਦੇ ਲੜਕੇ ਪਾਸ ਹੋ ਗਏ। ਹੁਣ ਆਪ ਦੱਸੋ, ਜਿਹੜੇ ਵਿਦਿਆਰਥੀ ਉਸਤਾਦ ਦੀ ਸਹਾਇਤਾ ਨਾਲ ਪਾਸ ਹੋਏ, ਉਹ ਵਡਿਆਈ ਦੇ ਹੱਕਦਾਰ ਹਨ ਜਾਂ ਜਿਹੜੇ ਬਿਨਾਂ ਕਿਸੇ ਦੀ ਮਦਦ ਦੇ ਆਪਣੀ ਹਿੰਮਤ ਨਾਲ ਪਾਸ ਹੋਏ, ਉਹ ?"

ਸਵਾਲ ਕਰਨ ਵਾਲੇ ਨੂੰ ਮੰਨਣਾ ਪਿਆ ਕਿ ਜਿਹੜੇ ਆਪਣੀ ਹਿੰਮਤ ਨਾਲ ਪਾਸ ਹੋਏ ਹਨ, ਉਹ ਵਧੇਰੇ ਵਡਿਆਈ ਦੇ ਹੱਕਦਾਰ ਹਨ।

ਮੈਂ ਕਿਹਾ, "ਏਹਾ ਹੈ ਤੁਹਾਡੇ ਸਵਾਲ ਦਾ ਜਵਾਬ। ਖ਼ੁਦਾ ਨੂੰ ਯਕੀਨ ਨਹੀਂ ਸੀ ਕਿ ਹਜ਼ਰਤ ਇਬਰਾਹੀਮ ਅੱਗ ਦੇ ਸਾੜ ਨੂੰ ਬਰਦਾਸ਼ਤ ਕਰ ਲੈਣਗੇ। ਇਸ ਵਾਸਤੇ ਖ਼ੁਦਾ ਨੇ ਅੰਗਿਆਰਾਂ ਨੂੰ ਫੁੱਲਾਂ ਵਿੱਚ ਬਦਲ ਦਿੱਤਾ। ਭਾਵ, ਉਸ ਉਸਤਾਦ ਵਾਂਗ ਖ਼ੁਦਾ ਨੇ ਆਪਣੇ ਦੋਸਤ ਦੀ ਉਚੇਚੀ ਮਦਦ ਕੀਤੀ, ਜਿਸ ਦਾ ਸਿੱਟਾ, ਅੱਜ ਤਕ ਇਸਲਾਮ ਨੇ

ਇਬਰਾਹੀਮ ਦੀ ਕਹਾਣੀ ਨੂੰ ਦੁਹਰਾਉਣ ਵਾਲਾ ਹੋਰ ਪੈਦਾ ਨਹੀਂ ਕੀਤਾ। ਬੇਸ਼ੱਕ ਸਰ ਇਕਬਾਲ ਨੇ ਬੜਾ ਸੁੰਦਰ ਸ਼ੇਅਰ ਲਿਖਿਆ ਹੈ, ਜਾਂ ਦੂਸਰੇ ਸ਼ਬਦਾਂ ਵਿੱਚ ਤੜ੍ਹ ਮਾਰੀ ਹੈ :

"ਆਗ ਹੈ, ਔਲਾਦਿ ਇਬਰਾਹੀਮ ਹੈ, ਨਮਰੂਦ ਹੈ,
ਕਿਆ ਕਿਸੀ ਕੋ ਫਿਰ ਕਿਸੀ ਕਾ ਇਮਤਹਾਂ ਮਕਸੂਦ ਹੈ ?"

ਪਰ ਇਹ ਸ਼ੇਅਰ ਹੀ ਰਹਿ ਗਿਆ ਹੈ। ਇਤਿਹਾਸ ਇਸ ਦੀ ਪ੍ਰੋੜ੍ਹਤਾ ਨਹੀਂ ਕਰ ਸਕਿਆ, ਸਗੋਂ ਅੱਗ ਵਿੱਚ ਸੜ ਕੇ ਮਰਨਾ ਮੁਸਲਮਾਨ ਵਾਸਤੇ ਬਹੁਤ ਵੱਡਾ ਗੁਨਾਹ ਮਿਥ ਲਿਆ ਗਿਆ ਹੈ।

"ਦੂਸਰੀ ਕਹਾਣੀ ਕਿ ਮੌਲਵੀ ਨਾਲੋਂ ਪੰਡਤ ਚਤੁਰ ਨਿਕਲਿਆ ਹੈ। ਉਹਨੇ ਸਾਫ਼ ਮੰਨ ਲਿਆ ਕਿ ਪ੍ਰਹਿਲਾਦ ਦਾ ਮਨ ਡੋਲ ਗਿਆ ਸੀ। ਭਗਵਾਨ ਕੀੜੀ ਦਾ ਰੂਪ ਧਾਰ ਕੇ ਥੰਮ੍ਹ ਉੱਤੇ ਤੁਰਿਆ, ਤਦ ਪ੍ਰਹਿਲਾਦ ਨੇ ਜੱਫ਼ੀ ਪਾਈ।"

ਹਰ ਹਾਲ ਇਹ ਦੋਵੇਂ ਮਹਾਂਪੁਰਸ਼ ਰਿਆਇਤੀ ਪਾਸ ਹਨ, ਪਰ ਗੁਰੂ ਅਰਜਨ ਦੇਵ ਮਹਾਰਾਜ ਨੇ ਕੋਈ ਰਿਆਇਤ ਨਹੀਂ ਚਾਹੀ। ਅੱਗ ਦਾ ਗੁਣ ਹੈ ਸਾੜਨਾ। ਉਹ ਪੂਰੇ ਜੋਬਨ ਵਿੱਚ ਬਲਦੀ ਰਹੇ। ਹੇਠੋਂ ਤੱਤੀ ਲੋਹ ਤੇ ਉੱਪਰੋਂ ਤੱਤੀ ਰੇਤ ਸਰੀਰ ਨੂੰ ਸਾੜੇ ਪਈ ਤੇ ਲੋਹ ਉੱਤੇ ਬੈਠੇ ਗੁਰੂ ਅਰਜਨ ਦੇਵ ਮਹਾਰਾਜ ਕਹੀ ਜਾਣ :

"ਤੇਰਾ ਕੀਆ ਮੀਠਾ ਲਾਗੈ॥
ਹਰਿਨਾਮੁ ਪਦਾਰਥੁ ਨਾਨਕੁ ਮਾਂਗੈ॥"

ਇਕ ਬੜਾ ਜ਼ਰੂਰੀ ਸਵਾਲ ਹੋਰ ਹੈ। ਗੁਰੂ ਮਹਾਰਾਜ ਨੂੰ 'ਸ਼ਹੀਦਾਂ ਦਾ ਸਿਰਤਾਜ' ਕਿਹਾ ਜਾਂਦਾ ਹੈ। ਕਿਉਂ ?

ਸੰਸਾਰ ਵਿੱਚ ਦੋ ਤਰ੍ਹਾਂ ਦੇ ਸ਼ਹੀਦ ਮੰਨੇ ਜਾਂਦੇ ਹਨ : ਇਕ ਉਹ, ਜੋ ਮੈਦਾਨਿ ਜੰਗ ਵਿੱਚ ਲੜਦੇ ਹੋਏ ਵੀਰ-ਗਤੀ ਪ੍ਰਾਪਤ ਕਰ ਜਾਂਦੇ ਹਨ। ਉਹਨਾਂ ਉੱਤੇ ਵੀ ਕੌਮ ਨੂੰ ਬੜਾ ਮਾਣ ਹੁੰਦਾ ਹੈ। ਉਹਨਾਂ ਦੀ ਗਿਣਤੀ ਵੀ ਬਹੁਤ ਹੈ। ਦੂਸਰੇ ਹੁੰਦੇ ਹਨ ਸ਼ਾਂਤਮਈ ਸ਼ਹੀਦ। ਇਹ ਉਂਗਲੀਆਂ 'ਤੇ ਗਿਣੇ ਜਾਣ ਜੋਗੇ ਹਨ।

ਵੇਖਣਾ ਇਹ ਹੈ ਕਿ ਇਹਨਾਂ ਵਿੱਚੋਂ ਕਿਸ ਸ਼ਹੀਦ ਨੇ ਸਰੀਰਕ ਤੌਰ 'ਤੇ ਕਿੰਨਾ ਕਸ਼ਟ ਉਠਾਇਆ ਹੈ?

ਕਿਸੇ ਜ਼ਮਾਨੇ ਵਿੱਚ ਮੌਤ ਦੀ ਸਜ਼ਾ ਵਾਲੇ ਨੂੰ ਜ਼ਹਿਰ ਦੇ ਕੇ ਮਾਰਿਆ ਜਾਂਦਾ ਸੀ। ਜ਼ਹਿਰ ਵਿੱਚ ਸ਼ਹਿਦ ਮਿਲਾ ਕੇ ਉਸ ਨੂੰ ਸੁਆਦੀ ਬਣਾ ਦਿੱਤਾ ਜਾਂਦਾ ਸੀ। ਜ਼ਹਿਰ ਦੇ ਅਸਰ ਨਾਲ ਮਨੁੱਖ ਮੌਤ ਤੋਂ ਪਹਿਲਾਂ ਬੇਹੋਸ਼ ਹੋ ਜਾਂਦਾ ਸੀ। ਪਹਿਲਾਂ ਨਸ਼ਾ, ਫਿਰ ਬੇਹੋਸ਼ੀ ਤੇ ਫਿਰ ਮੌਤ।

ਅੱਜ ਦੀ ਸਾਊ ਦੁਨੀਆਂ ਵਿੱਚ ਵੀ ਮੌਤ ਦੀ ਸਜ਼ਾ ਪ੍ਰਚੱਲਤ ਹੈ, ਕਿਤੇ ਫਾਂਸੀ ਰਾਹੀਂ, ਕਿਤੇ ਗੋਲੀ ਨਾਲ ਜਾਂ ਤਲਵਾਰ ਨਾਲ ਤੇ ਕਿਤੇ ਬਿਜਲੀ ਦੀ ਕਰੰਟ ਨਾਲ। ਮੌਤ ਤਾਂ ਹੈ, ਪਰ ਸਰੀਰਕ ਕਸ਼ਟ ਘੱਟ ਤੋਂ ਘੱਟ ਹੈ।

ਪਰ ਗੁਰੂ ਅਰਜਨ ਦੇਵ ਮਹਾਰਾਜ ਨੂੰ ਪਹਿਲਾਂ ਦੇਗ ਵਿੱਚ ਉਬਾਲਿਆ ਗਿਆ ਹੈ ਤੇ ਫਿਰ ਤੱਤੀ ਲੋਹ ਉੱਤੇ ਸਾੜਿਆ ਗਿਆ ਹੈ, ਹੇਠੋਂ ਲੋਹ ਸਾੜ ਰਹੀ ਹੈ ਤੇ ਉਤੋਂ ਸੜਦੀ-ਬਲਦੀ ਰੇਤ ਕੋਮਲ ਬਦਨ ਉੱਤੇ ਪੈ ਰਹੀ ਹੈ, ਪਰ ਰੱਬ ਵਾਲੇ ਰੱਬ ਨਾਲ ਜੁੜੇ

ਬੈਠੇ ਹਨ, ਮੂੰਹੋਂ 'ਸੀ' ਤੱਕ ਨਹੀਂ। "ਦੁਖ ਵਿਚਿ ਸੂਖ ਮਨਾਈ" ਵਾਲੀ ਅਵਸਥਾ ਹੈ।

ਸਾਰੇ ਸ਼ਹਿਰ ਵਿੱਚ ਤਰਥੱਲੀ ਮੱਚ ਗਈ। ਰੱਬ ਦੇ ਭੈਅ ਵਾਲੇ ਤ੍ਰਾਹ-ਤ੍ਰਾਹ ਕਰ ਰਹੇ ਸਨ। ਖ਼ਬਰ ਸੁਣ ਕੇ ਸਾਈਂ 'ਮੀਆਂ ਮੀਰ' ਆਪ ਚੱਲ ਕੇ ਆਏ। ਇਹ ਜੁੱਗੋਂ ਬਾਹਰਾ ਅੱਤਿਆਚਾਰ ਵੇਖ ਕੇ ਮੀਆਂ ਮੀਰ ਜੀ ਦੇ ਨੇਤਰ ਭਰ ਆਏ। ਉਹਨਾਂ ਆਹ ਦਾ ਨਾਅਰਾ ਮਾਰਿਆ ਤੇ ਦੋਵੇਂ ਹੱਥ ਉਠਾ ਕੇ ਅੱਲਾਹ ਅੱਗੇ ਸ਼ਿਕਵਾ ਕੀਤਾ।

ਸ਼ਾਂਤੀ ਦੇ ਪੁੰਜ ਗੁਰਦੇਵ ਉਹਨਾਂ ਨੂੰ ਧੀਰਜ ਦੇਂਦੇ ਹੋਏ ਬੋਲੇ, "ਸਾਈਂ ਜੀ! ਅੱਲਾਹ ਵਾਲਿਆਂ ਨੂੰ ਅੱਲਾਹ ਨਾਲ ਸ਼ਿਕਵੇ ਨਹੀਂ ਕਰਨੇ ਚਾਹੀਦੇ। ਸਾਡਾ ਤਾਂ ਮੱਤ ਹੈ :

"ਜਿਥੈ ਰਖਹਿ, ਬੈਕੁੰਠੁ ਤਿਥਾਈ"

ਸਾਈਂ ਮੀਆਂ ਮੀਰ ਇਹ ਧੀਰਜ ਵੇਖ ਕੇ ਹੈਰਾਨ ਰਹਿ ਗਿਆ। ਉਹਨੇ ਸਿਰ ਝੁਕਾਅ ਕੇ ਬੜੀ ਸ਼ਰਧਾ ਨਾਲ ਕਿਹਾ, "ਗੁਰੂ ਅਰਜਨ ਖ਼ੁਦਾ ਰੂਪ ਤੇ ਖ਼ੁਦਾ ਵਾਂਗ ਅਡੋਲ ਹੈ। ਇਹ ਸਹਿਜ ਅਵਸਥਾ ਨੂੰ ਪਹੁੰਚਿਆ ਹੋਇਆ ਦੁਨਿਆਵੀ ਦੁੱਖ-ਸੁੱਖ ਤੋਂ ਉਚੇਰਾ ਹੈ।"

ਚੌਥੇ ਪਾਤਸ਼ਾਹ ਨੇ ਸਿਧਾਂਤ ਵਜੋਂ ਇਕ ਵਾਕ ਕਿਹਾ ਹੈ :

"ਸੋ ਡਰੈ ਜਿ ਪਾਪ ਕਮਾਂਵਦਾ, ਧਰਮੀ ਵਿਗਸੇਤੁ॥"

ਗੁਰੂ ਅਰਜਨ ਦੇਵ ਮਹਾਰਾਜ ਏਨੇ ਤਸੀਹੇ ਸਹਿ ਕੇ ਵੀ ਅਡੋਲ ਤੇ ਸ਼ਾਂਤ ਹਨ, ਪਰ ਪਾਪ ਕਮਾਉਣ ਵਾਲਾ ਚੰਦੂ ਲਾਲ ਤੰਗ ਪੈ ਗਿਆ ਹੈ। ਉਹ ਇਸ ਖੇਡ ਨੂੰ ਛੇਤੀ ਸਮਾਪਤ ਕਰਨ ਵਾਸਤੇ ਸੋਚ ਰਿਹਾ ਹੈ।

ਉਸ ਵੇਲੇ ਦਰਿਆ ਰਾਵੀ ਦੀ ਇਕ ਸ਼ਾਖ਼ ਕਿਲ੍ਹੇ ਦੇ ਨਾਲ ਦੀ ਵਗਦੀ ਸੀ। ਭਾਈ ਬਿਧੀ ਚੰਦ ਕਿਲ੍ਹੇ ਦੀ ਕੰਧ ਉੱਤੋਂ ਦੀ ਘੋੜਾ ਟਪਾਉਂਦਾ ਹੈ, ਤਾਂ ਸਿੱਧਾ ਦਰਿਆ ਵਿੱਚ ਛਾਲ ਮਾਰਦਾ ਹੈ।

ਸੜੇ ਹੋਏ ਥਾਂ ਉੱਤੇ ਠੰਢਾ ਪਾਣੀ ਪੈ ਜਾਵੇ ਤਾਂ ਜਲਨ ਕਈ ਗੁਣਾਂ ਵੱਧ ਜਾਂਦੀ ਹੈ। ਇਹ ਸੋਚ ਕੇ ਚੰਦੂ ਨੇ ਜਲਾਦਾਂ ਰਾਹੀਂ ਮਹਾਰਾਜ ਨੂੰ ਲੋਹ ਉੱਤੋਂ ਉਠਵਾ ਕੇ ਰਾਵੀ ਦੇ ਠੰਢੇ ਪਾਣੀ ਵਿੱਚ ਸੁਟਵਾ ਦਿੱਤਾ।

ਇਤਿਹਾਸਕਾਰ ਸੋਹਨ ਲਾਲ ਆਪਣੀ ਪ੍ਰਸਿੱਧ ਕਿਤਾਬ "ਉਮਦਹਤ-ਤਵਾਰੀਖ਼" ਵਿੱਚ ਲਿਖਦਾ ਹੈ, "ਬਾਅਦ ਅਜ਼ ਜ਼ਹੂਰਿ ਬਾਅਜ਼ਿ ਮੁਕੱਦਮਾਤਿ ਨਾ-ਮੁਲਾਇਮ, ਜ਼ਾਤਿ ਆਲੀ ਰਾ ਦਰ ਬਹਿਰ ਰਾਵੀ ਅੰਦਾਖ਼ਤੰਦ।"

ਅਰਥ ਹੈ, ਕੁਝ ਤਸੀਹੇ ਦੇਣ ਪਿੱਛੋਂ ਉਸ ਮਹਾਨ ਪੁਰਸ਼ (ਗੁਰੂ) ਨੂੰ ਦਰਿਆ ਰਾਵੀ ਵਿੱਚ ਸੁੱਟਿਆ ਗਿਆ।

ਮਹਾਰਾਜ ਨੂੰ ਦਰਿਆ ਵਿੱਚ ਸੁੱਟਣ ਦਾ ਹਵਾਲਾ ਗਿਆਨੀ ਰਤਨ ਸਿੰਘ ਭੰਗੂ ਵੀ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਦੇਂਦਾ ਹੈ :

"ਕੇਯਾ ਗੁਰ ਅਰਜਨ ਦਰਿਯਾਇ ਨ ਬੋੜਿਯੋ?"

ਅਰਥ ਬੜਾ ਸਾਫ਼ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਦਰਿਆ ਰਾਵੀ ਵਿੱਚ ਸੁੱਟਿਆ ਗਿਆ।

ਸਰੀਰ ਦਾ ਆਪਣਾ ਹੀ ਧਰਮ ਹੈ। ਸੜੇ ਹੋਏ ਸਰੀਰ ਉੱਤੇ ਠੰਢਾ ਪਾਣੀ ਪਿਆ ਤਾਂ ਸਰੀਰ ਫਟ ਗਿਆ, ਤੇ ਆਤਮਾ ਪਰਮਾਤਮਾ ਵਿੱਚ ਅਭੇਦ ਹੋ ਗਈ। ਮਹਾਂਵਾਕ ਹੈ :

"ਜਿਉਂ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥"

ਗੁਰੂ ਮਹਾਰਾਜ ਸ਼ੁੱਕਰਵਾਰ, ਜੇਠ ਸੁਦੀ ਚਾਰ, ਮਿਤੀ ਦੋ ਹਾੜ, ੧੬੬੩ ਬਿ. ਨੂੰ ਤਿਰਤਾਲੀ ਸਾਲ, ਇਕ ਮਹੀਨਾ ਤੇ ਪੰਦਰਾਂ ਦਿਨ ਸੰਸਾਰ ਵਿੱਚ ਰਹਿ ਕੇ ਜੋਤੀ-ਜੋਤ ਸਮਾ ਗਏ।

ਹੁਣ ਸਿਰਫ਼ ਇਕ ਗੱਲ ਹੋਰ ਕਹਿ ਕੇ ਸਮਾਪਤ ਕਰਦੇ ਹਾਂ। ਕਈਆਂ ਸੱਜਣਾਂ ਦੇ ਮੂੰਹੋਂ ਸੁਣਿਆ, ਜਦ ਮਹਾਰਾਜ ਲੋਹ ਦੇ ਤਸੀਹੇ ਸਹਿ ਕੇ ਵੀ ਨਾ ਡੋਲੇ ਤਾਂ ਚੰਦੂ ਨੇ ਮਹਾਰਾਜ ਦੇ ਸਾਹਮਣੇ ਗਊ ਦੀ ਖੱਲ ਲਿਆ ਰੱਖੀ ਤੇ ਕਿਹਾ, ਜੇ ਹੁਣ ਵੀ ਮੇਰੀ ਸ਼ਰਤ ਨਹੀਂ ਮੰਨੋਗੇ, ਤਾਂ ਇਸ ਖੱਲ ਵਿੱਚ ਮੜ੍ਹ ਦਿੱਤੇ ਜਾਓਗੇ। ਮਹਾਰਾਜ ਨੇ ਸੋਚਿਆ, ਗਊ ਦੀ ਖੱਲ ਵਿੱਚ ਮੜ੍ਹੇ ਜਾਣ ਨਾਲ ਤਾਂ ਧਰਮ ਭ੍ਰਿਸ਼ਟ ਹੋ ਜਾਏਗਾ। ਹਜ਼ੂਰ ਨੇ ਇਕ ਬਹਾਨਾ ਲਾਇਆ, ਸਾਨੂੰ ਪਹਿਲਾਂ ਰਾਵੀ ਵਿੱਚ ਇਸ਼ਨਾਨ ਕਰ ਲੈਣ ਦਿਉ, ਫਿਰ ਤੁਹਾਡੀ ਗੱਲ ਦਾ ਉੱਤਰ ਦੇਵਾਂਗੇ। ਇਸ਼ਨਾਨ ਕਰਨ ਦੇ ਬਹਾਨੇ ਮਹਾਰਾਜ ਰਾਵੀ ਵਿੱਚ ਟੁੱਭੀ ਲਾ ਕੇ ਜੋਤੀ-ਜੋਤ ਸਮਾ ਗਏ।

ਇਹ ਕਹਾਣੀ ਕਿਸੇ ਪੰਡਤ ਦੀ ਸ਼ਰਾਰਤ ਮਾਲੂਮ ਹੁੰਦੀ ਹੈ। ਪੰਡਤ ਦੇ ਧਰਮ ਨਾਲ ਗਊ ਦਾ ਬੜਾ ਗੂੜ੍ਹਾ ਸੰਬੰਧ ਹੈ। ਉਸ ਨੇ ਸਿੱਖਾਂ ਉੱਤੇ ਇਹ ਅਸਰ ਪਾਉਣ ਦਾ ਯਤਨ ਕੀਤਾ ਹੈ ਕਿ ਵੇਖੋ, ਗੁਰੂ ਮਹਾਰਾਜ ਨੇ ਗਊ ਦਾ ਕਿੰਨਾ ਸਤਿਕਾਰ ਕੀਤਾ ਹੈ। ਗਊ ਦੀ ਖਲ ਨਾਲ ਛੂਹਣਾ ਪ੍ਰਵਾਨ ਨਹੀਂ ਕੀਤਾ, ਪਰ ਆਪਣੀ ਜਾਨ ਦੇ ਦਿੱਤੀ ਹੈ। ਪਰ ਉਸ ਮੂਰਖ ਜਾਂ ਚਾਲਾਕ ਨੇ ਗਊ ਦੀ ਵਡਿਆਈ ਕਰਦਿਆਂ ਗੁਰੂ ਮਹਾਰਾਜ ਦਾ ਕਿੰਨਾ ਅਪਮਾਨ ਕਰ ਦਿੱਤਾ ਹੈ। ਉਸ ਦੀ ਗੱਲ ਨੂੰ ਸੱਚੀ ਮੰਨ ਲਈਏ ਤਾਂ ਅਰਥ ਇਹ ਨਿਕਲਣਗੇ ਕਿ ਤਸੀਹਾਂ ਤੋਂ ਡਰ ਕੇ ਮਹਾਰਾਜ ਜਾਣ ਬੁੱਝ ਕੇ ਰਾਵੀ ਵਿੱਚ ਟੁੱਭੀ ਲਾ ਕੇ ਜੋਤੀ-ਜੋਤ ਸਮਾ ਗਏ। ਵਿਰੋਧੀ ਕਹੇਗਾ, ਮਹਾਰਾਜ ਨੇ ਆਤਮਘਾਤ ਕਰ ਲਿਆ। ਇਹ ਅਗਿਆਨਤਾ ਵੱਸ ਘੜੀ ਗਈ ਨਹੀਂ ਜਾਪਦੀ, ਸਗੋਂ ਗਿਣ-ਮਿਥ ਕੇ ਕੀਤੀ ਗਈ ਸ਼ਰਾਰਤ ਮਾਲੂਮ ਹੁੰਦੀ ਹੈ। ਅੱਜ ਲੋੜ ਹੈ, ਅਸੀਂ ਆਪਣੇ ਇਤਿਹਾਸ ਨੂੰ ਸੁਚੱਜੇ ਢੰਗ ਨਾਲ ਹਰ ਪੱਖੋਂ ਸੋਧ ਕੇ ਲੋਕਾਂ ਦੇ ਸਾਹਮਣੇ ਲਿਆਈਏ।

ਚੰਦੂ ਵਰਗਾ ਕੱਟੜ ਹਿੰਦੂ ਗਊ ਦੀ ਖੱਲ ਮੰਗਵਾ ਕੇ ਆਪਣੀ ਬਰਾਦਰੀ ਵਿੱਚ ਬਦਨਾਮ ਹੋਣ ਦਾ ਖ਼ਤਰਾ ਮੁੱਲ ਨਹੀਂ ਸੀ ਲੈ ਸਕਦਾ।

ਅਸਲੀਅਤ ਇਹ ਹੈ ਕਿ ਗੁਰੂ ਮਹਾਰਾਜ ਨੂੰ ਰਾਵੀ ਵਿੱਚ ਜ਼ਬਰਦਸਤੀ ਸੁੱਟਿਆ ਗਿਆ ਹੈ। ਇਸ ਕਥਨ ਦੇ ਹੱਕ ਵਿੱਚ ਅਸੀਂ ਦੋ ਪ੍ਰਸਿੱਧ ਇਤਿਹਾਸਕਾਰਾਂ ਦੀਆਂ ਗਵਾਹੀਆਂ ਦੇ ਆਏ ਹਾਂ।

ਗੁਰੂ ਮਹਾਰਾਜ ਸ਼ਾਂਤਮਈ ਸ਼ਹੀਦਾਂ ਦੇ ਸਿਰਤਾਜ ਸਨ, ਜਿਨ੍ਹਾਂ ਭਾਣੇ ਵਿੱਚ ਰਹਿ ਕੇ ਏਨੇ ਕਸ਼ਟ ਸਹਾਰ ਕੇ ਸ਼ਹੀਦੀ ਪ੍ਰਾਪਤ ਕੀਤੀ।

ਸਭ ਸੰਗਤ ਮਿਲ ਕੇ ਆਖੋ :

"ਜਪਉ ਜਿਨ ਅਰਜੁਨ ਦੇਵ ਗੁਰੂ,
ਫਿਰਿ ਸੰਕਟ ਜੋਨਿ ਗਰਭ ਨ ਆਯਉ।"

੨੦-੨-੮੦

# ਸੰਸਾਰ ਦੀ ਮਹਾਨ ਇਸਤਰੀ ਮਾਤਾ ਗੁਜਰੀ ਜੀ

ਇਕ ਵਾਰ ਕਿਸੇ ਵਿੱਦਵਾਨ ਪੁਰਸ਼ ਦਾ ਇਕ ਲੇਖ ਪੜ੍ਹਿਆ : "ਭਾਰਤ ਦੀਆਂ ਦੋ ਮਹਾਨ ਇਸਤਰੀਆਂ।" ਉਸ ਨੇ ਇਕ ਭਗਵਾਨ ਰਾਮ ਚੰਦਰ ਜੀ ਦੀ ਧਰਮ ਪਤਨੀ ਮਾਤਾ ਸੀਤਾ ਜੀ ਦਾ ਨਾਮ ਲਿਖਿਆ ਤੇ ਇਕ ਮਹਾਤਮਾ ਬੁੱਧ ਜੀ ਦੀ ਧਰਮ ਪਤਨੀ ਯਸ਼ੋਧਰਾ ਦਾ। ਇਹਨਾਂ ਦੋਹਾਂ ਦੇਵੀਆਂ ਦੇ 'ਮਹਾਨ' ਹੋਣ ਬਾਰੇ ਕੋਈ ਕਿੰਤੂ ਨਹੀਂ ਕਰ ਸਕਦਾ। ਹਰ ਇਨਸਾਫ਼ ਪਸੰਦ ਪੁਰਸ਼ ਉਹਨਾਂ ਨੂੰ 'ਮਹਾਨ' ਮੰਨੇਗਾ, ਪਰ ਲੇਖਕ ਨੇ ਅਜਿਹੇ ਢੰਗ ਨਾਲ ਆਪਣੇ ਵਿਚਾਰ ਪ੍ਰਗਟ ਕੀਤੇ ਕਿ ਇਹਨਾਂ ਵਰਗੀ ਮਹਾਨ ਇਸਤਰੀ ਭਾਰਤ ਵਿੱਚ ਹੋਰ ਕੋਈ ਨਹੀਂ ਹੋਈ।

ਇਸ ਰਾਇ ਦੇ ਸਬੰਧ ਵਿੱਚ ਮੇਰੇ ਵਿਚਾਰ ਹਨ ਕਿ ਮਾਤਾ ਗੂਜਰੀ ਜੀ, ਕੇਵਲ ਭਾਰਤ ਦੀ ਹੀ ਨਹੀਂ, ਸਾਰੇ ਸੰਸਾਰ ਦੀ ਮਹਾਨ ਇਸਤਰੀ ਸੀ। ਆਓ, ਹੁਣ ਇਸ ਸਚਾਈ ਨੂੰ ਇਤਿਹਾਸ ਦੀ ਰੌਸ਼ਨੀ ਵਿੱਚ ਵੇਖੀਏ।

ਮਾਤਾ ਸੀਤਾ ਜੀ ਰਾਜ ਕੁਮਾਰੀ ਸਨ ਤੇ ਰਾਜੇ ਦੀ ਹੀ ਨੋਂਹ। ਜਨਮ ਤੋਂ ਹੀ ਉਹਨਾਂ ਨੂੰ ਸਾਰੇ ਸਰੀਰਕ ਸੁੱਖ ਪ੍ਰਾਪਤ ਸਨ। ਕੇਕਈ ਦੁਸ਼ਮਣੀ ਨਾ ਕਰਦੀ ਤਾਂ ਈਸ਼ਵਰ ਵੱਲੋਂ ਉਹਨਾਂ ਨੂੰ ਸੁੱਖੀ ਤੇ ਪਿਆਰ ਭਰਿਆ ਜੀਵਨ ਬਿਤਾਉਣ ਦੀ ਹਰ ਸਹੂਲਤ ਮਿਲੀ ਹੋਈ ਸੀ।

ਫਿਰ ਮਹਾਰਾਜ ਦਸ਼ਰਥ ਵੱਲੋਂ ਕੇਵਲ ਰਾਮ ਚੰਦਰ ਜੀ ਨੂੰ ਬਨਵਾਸ ਦਾ ਹੁਕਮ ਮਿਲਿਆ ਸੀ। ਸੀਤਾ ਜੀ ਚਾਹੁੰਦੇ ਤਾਂ ਉਹ ਪੇਕੇ ਘਰ ਜਾਂ ਸਹੁਰੇ ਘਰ ਆਰਾਮ ਨਾਲ ਰਹਿ ਸਕਦੇ ਸਨ। ਉਹ ਪਤੀ ਨਾਲੋਂ ਵਿਛੜਨਾ ਪ੍ਰਵਾਨ ਕਰ ਲੈਂਦੇ, ਤਾਂ ਬਾਕੀ ਸਾਰੇ ਦੁਨਿਆਵੀ ਸੁੱਖ ਮਿਲ ਸਕਦੇ ਸਨ, ਪਰ ਇਕ ਇਸਤਰੀ ਵਾਸਤੇ ਇਹ ਸੌਦਾ ਬਹੁਤ ਮਹਿੰਗਾ ਸੀ।

ਗੁਰੂ ਅਰਜਨ ਦੇਵ ਮਹਾਰਾਜ ਇਸ ਦੇਸ਼ ਦੀ ਸਤੀ ਇਸਤਰੀ ਦੇ ਮਨ ਦੀ ਅਵਸਥਾ ਬਾਰੇ ਇਉਂ ਫ਼ੁਰਮਾਉਂਦੇ ਹਨ :

"ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ॥
ਸੇਜੜੀਆ ਸੋਇਨ ਹੀਰੇ ਨਾਲ ਜੜੰਦੀਆ॥
ਸੁਭਰ ਕਪੜ ਭੋਗ, ਨਾਨਕ ਪਿਰੀ ਵਿਹੂਣੀ ਤਤੀਆ॥"

ਹਰ ਦੇਸ਼ ਅੰਦਰ ਮੌਸਮ ਨਾਲ ਪਿਆਰ ਦਾ ਬੜਾ ਸੰਬੰਧ ਹੈ। ਭਾਰਤ ਗਰਮ ਦੇਸ਼ ਹੈ। ਬਰਖਾ ਰੁੱਤ ਵਿੱਚ ਆਸਮਾਨ ਉੱਤੇ ਕਾਲੀਆਂ ਘੱਟਾਂ, ਹੋ ਰਹੀ ਬੂੰਦਾ-ਬਾਂਦੀ, ਟੋਏ ਟੋਭੇ ਪਾਣੀ ਨਾਲ ਭਰੇ ਹੋਏ ਕਿੰਨੇ ਪਿਆਰੇ ਲੱਗਦੇ ਹਨ। ਹਜ਼ੂਰ ਫ਼ੁਰਮਾਉਂਦੇ ਹਨ, ਮਾਰੂਥਲ ਜਲ ਨਾਲ ਭਰਿਆ ਹੋਵੇ, ਪਾਣੀ ਨੂੰ ਛੂੰਹਦੀ ਹੋਈ ਠੰਢੀ ਪੌਣ ਰੁਮਕਦੀ ਹੋਵੇ। ਅਜਿਹੇ ਸੁਹਾਉਣੇ ਮੌਸਮ ਵਿੱਚ ਹੀਰਿਆਂ ਤੇ ਲਾਲਾਂ ਨਾਲ ਜੜੀਆਂ ਸੁੰਦਰ ਸੇਜਾਂ ਹੋਣ।

ਹਰ ਤਰ੍ਹਾਂ ਦੇ ਭੋਗ ਪਦਾਰਥ, ਵੰਨ-ਸੁਵੰਨੇ ਕੱਪੜੇ ਹੋਣ। ਇਸਤਰੀਆਂ ਦਾ ਸੁਭਾਵਕ ਹੀ ਕੱਪੜਿਆਂ ਨਾਲ ਮੋਹ ਵਧੇਰੇ ਹੁੰਦਾ ਹੈ। ਫਿਰ ਹਜ਼ੂਰ 'ਸੁਭਰ' ਸ਼ਬਦ ਵਰਤਦੇ ਹਨ। 'ਸੁਭਰ' ਉਹ ਲਾਲ ਰੰਗ ਦਾ ਕੱਪੜਾ ਹੁੰਦਾ ਹੈ, ਜੋ ਵਿਆਹ ਸਮੇਂ ਕੰਨਿਆ ਉੱਪਰ ਦਿੱਤਾ ਜਾਂਦਾ ਹੈ। ਇਹ ਸੁਹਾਗ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ। ਸਮਝਦਾਰ ਬੀਬੀਆਂ ਸਾਰੀ ਉਮਰ ਆਪਣੇ ਸ਼ਗਨਾਂ ਦੇ ਸੁਭਰ ਨੂੰ ਸੰਭਾਲ ਕੇ ਰੱਖਦੀਆਂ ਹਨ। ਮਹਾਰਾਜ ਕਹਿੰਦੇ ਹਨ ਕਿ ਸੁਹਾਗਵਤੀ ਵੀ ਹੋਵੇ, ਸਿਰ ਦਾ ਸੁਭਰ ਕਾਇਮ ਹੋਵੇ। ਇਹ ਸਭ ਕੁਝ ਹੁੰਦਿਆਂ ਹੋਇਆਂ ਥੋੜ੍ਹੇ ਸਮੇਂ ਵਾਸਤੇ ਵੀ ਪਤੀ ਦਾ ਵਿਛੋੜਾ ਹੋਵੇ, ਤਾਂ 'ਪਿਰੀ ਵਿਹੂਣੀ ਤਤੀਆ।' ਪਤੀ ਤੋਂ ਬਿਨਾਂ ਸਭ ਕੁਝ ਤੱਤਾ ਲੱਗਦਾ ਹੈ, ਤਨ ਮਨ ਸਾੜਦਾ ਹੈ। ਸਭ ਸੁੱਖ ਦੇ ਸਾਧਨ ਦੁਖਦਾਈ ਬਣ ਜਾਂਦੇ ਹਨ।

ਇਕ ਥਾਂ ਕਾਨੜਾ ਰਾਗ ਵਿੱਚ ਮਹਾਰਾਜ ਫ਼ੁਰਮਾਉਂਦੇ ਹਨ :

"ਵਾਰਿ ਵਾਰਉ ਅਨਿਕ ਡਾਰਉ
ਸੁਖੁ ਪ੍ਰਿਅ ਸੁਹਾਗ ਪਲਕ ਰਾਤ॥
ਕਨਿਕ ਮੰਦਰ, ਪਾਟ ਸੇਜ,
ਸਖੀ, ਮੋਹਿ ਨਾਹਿ ਇਨ ਸਿਉ ਤਾਤ॥
ਮੁਕਤ, ਲਾਲ, ਅਨਿਕ, ਭੋਗ,
ਬਿਨੁ ਨਾਮ ਨਾਨਕ ਹਾਤ,
ਰੂਖੋ ਭੋਜਨੁ, ਭੂਮਿ ਸੈਨ, ਸਖੀ,
ਪ੍ਰਿਅ ਸੰਗਿ ਸੂਖਿ ਬਿਹਾਤ॥"

ਮੈਂ ਆਪਣੇ ਸੁਹਾਗ, ਪਤੀ ਪਿਆਰੇ ਨਾਲ ਗੁਜ਼ਾਰੀ ਰਾਤ ਦੇ ਇਕ ਪਲ ਉੱਤੋਂ ਅਨੇਕਾਂ ਸੁੱਖ ਕੁਰਬਾਨ ਕਰ ਦਿਆਂ। ਸੋਨੇ ਦੇ ਮੰਦਰ, ਪੱਟ ਦੀ ਸੇਜ ਆਦਿ ਸੰਸਾਰਕ ਸੁੱਖ, ਹੇ ਸਹੇਲੀ! ਮੈਨੂੰ ਇਹਨਾਂ ਨਾਲ ਕੋਈ ਲਗਾਉ ਨਹੀਂ। ਮੋਤੀ, ਲਾਲ ਤੇ ਇਸ ਕਿਸਮ ਦੇ ਹੋਰ ਅਨੇਕਾਂ ਭੋਗ ਪਦਾਰਥ, ਨਾਨਕ (ਮਹਾਰਾਜ) ਕਹਿੰਦੇ ਹਨ, ਪਤੀ ਪਰਮੇਸ਼ਰ ਦੇ ਨਾਮ ਬਿਨਾਂ ਇਹ ਸਭ ਕੁਝ ਤਾਂ ਆਤਮਾ ਦੀ ਹੱਤਿਆ ਕਰਨ ਵਾਲੇ ਹਨ। ਪਰ ਸਭ ਕਾਸੇ ਦੇ ਮੁਕਾਬਲੇ 'ਤੇ, ਧਰਤੀ 'ਤੇ ਸੌਣਾ ਮਿਲੇ, ਰੁੱਖੀ ਰੋਟੀ ਖਾਣ ਨੂੰ ਮਿਲੇ, ਪਰ ਪਤੀ ਦਾ ਸੰਗ ਨਸੀਬ ਹੋਵੇ, ਤਾਂ ਹੇ ਸਖੀਏ! ਮੈਂ ਸਮਝਾਂਗੀ ਕਿ ਮੇਰੀ ਪਰਮ ਸੁੱਖ ਵਿੱਚ ਬੀਤ ਰਹੀ ਹੈ।

ਸੀਤਾ ਜੀ ਨੇ ਪਤੀ ਦਾ ਸੰਗ ਨਹੀਂ ਤਿਆਗਿਆ, ਪਰ ਸਾਰੇ ਦੁਨਿਆਵੀ ਸੁੱਖ ਤਿਆਗ ਦਿੱਤੇ। ਮਹਿਲ ਮੰਦਰ ਤਿਆਗ ਦਿੱਤੇ, ਰੇਸ਼ਮੀ ਬਸਤਰ ਤੇ ਹੀਰਿਆਂ ਜੜੇ ਗਹਿਣੇ ਤਿਆਗ ਦਿੱਤੇ ਤੇ ਬਨਵਾਸੀ ਸੰਤਣੀਆਂ ਵਾਲੇ ਸਦਾ ਬਸਤਰ ਪਹਿਨ ਕੇ ਪਤੀ ਦੇ ਸਾਥ ਬਨਵਾਸ ਕੱਟਣ ਵਾਸਤੇ ਪਰਛਾਂਵੇਂ ਵਾਂਗ ਨਾਲ ਤੁਰ ਪਈ। ਸੁੱਖ ਤਿਆਗ ਕੇ ਦੁੱਖ ਪ੍ਰਵਾਨ ਕਰ ਲਏ। ਇਹ ਹੈ ਮਾਤਾ ਸੀਤਾ ਜੀ ਦੀ ਮਹਾਨਤਾ।

ਦੂਸਰੀ ਮਹਾਨ ਇਸਤਰੀ ਹੈ, ਮਾਤਾ ਯਸ਼ੋਧਰਾ। ਮਹਾਤਮਾ ਬੁੱਧ ਬਣਨ ਦੀ ਤਮੰਨਾ ਪਿੱਛੇ ਰਾਜਕੁਮਾਰ ਸੁੱਤੀ ਪਈ ਯਸ਼ੋਧਰਾ ਨੂੰ ਛੱਡ ਕੇ ਚਲਾ ਗਿਆ। ਯਸ਼ੋਧਰਾ ਦਾ ਆਸਰਾ ਰਹਿ ਗਿਆ ਪੰਜ ਕੁ ਮਹੀਨੇ ਦਾ ਪੁੱਤਰ 'ਰਾਹੁਲ।' ਉਸੇ ਦੇ ਆਸਰੇ ਯਸ਼ੋਧਰਾ ਨੇ ਜੀਵਨ ਗੁਜ਼ਾਰ ਲਿਆ। ਠੀਕ ਹੈ, ਯਸ਼ੋਧਰਾ ਨੂੰ ਪਤੀ ਦੇ ਨਾਲ ਰਾਜ-

ਸਿੰਘਾਸਣ 'ਤੇ ਬੈਠਣਾ ਨਸੀਬ ਨਹੀਂ ਹੋਇਆ, ਪਰ ਉਸ ਨੂੰ ਮਾਤਾ ਸੀਤਾ ਵਰਗਾ ਤਿਆਗ ਨਹੀਂ ਮੰਨਿਆ ਜਾ ਸਕਦਾ। ਕਿਉਂਕਿ ਇਸ ਵਿੱਚ ਮਾਤਾ ਯਸ਼ੋਧਰਾ ਦਾ ਆਪਣਾ ਦਖ਼ਲ ਕੋਈ ਨਹੀਂ। ਫਿਰ ਵੀ ਉਹਨੇ ਇਸ ਬਿਪਤਾ ਨੂੰ ਬੜੇ ਸਿਦਕ ਨਾਲ ਸਹਾਰਿਆ ਹੈ। ਉਹ ਵਡਿਆਈ ਦੀ ਹੱਕਦਾਰ ਹੈ। ਰਾਜ ਸਿੰਘਾਸਣ 'ਤੇ ਨਹੀਂ ਬੈਠ ਸਕੀ, ਪਰ ਉਹਨੂੰ ਆਸ ਹੈ ਕਿ ਇਕ ਦਿਨ ਉਹ ਰਾਜਮਾਤਾ ਜ਼ਰੂਰ ਬਣੇਗੀ, ਜਦ ਉਸ ਦਾ ਪੁੱਤਰ ਰਾਹੁਲ ਤਖ਼ਤ 'ਤੇ ਬੈਠੇਗਾ।

ਉਸ ਦੀ ਦੂਸਰੀ ਵਡਿਆਈ ਹੈ ਕਿ ਉਸ ਦੇ ਪਤੀ ਨੇ ਮਹਾਤਮਾ ਬੁੱਧ ਬਣ ਕੇ ਜਦ ਆਪਣੇ ਨਵੇਂ ਧਰਮ ਦਾ ਪ੍ਰਚਾਰ ਸ਼ੁਰੂ ਕੀਤਾ, ਤਾਂ ਯਸ਼ੋਧਰਾ ਨੇ ਆਪਣਾ ਪੁਰਾਣਾ ਵੇਦਿਕ ਧਰਮ ਤਿਆਗ ਕੇ ਆਪਣੇ ਪਤੀ ਦਾ ਨਵਾਂ ਧਰਮ ਧਾਰਨ ਕਰ ਲਿਆ। ਮਹਾਤਮਾ ਬੁੱਧ ਦੀ ਪਹਿਲੀ ਚੇਲੀ ਯਸ਼ੋਧਰਾ ਹੀ ਬਣੀ। ਇਹ ਵੀ ਸੁਭਾਵਕ ਹੀ ਹੈ। ਭਾਰਤ ਦੀ ਇਸਤਰੀ ਆਪਣੇ ਪਤੀ ਨੂੰ ਪਰਮੇਸ਼ਰ ਮੰਨਦੀ ਹੈ, ਸਵਾਮੀ ਕਹਿੰਦੀ ਹੈ, ਤਾਂ ਆਪਣੇ ਪਤੀ ਦਾ ਧਰਮ ਧਾਰਨ ਵਿੱਚ ਉਸ ਨੂੰ ਕਿਸੇ ਮਾਨਸਿਕ ਉਲਝਣ ਦਾ ਸਾਹਮਣਾ ਨਹੀਂ ਕਰਨਾ ਪੈਂਦਾ। ਫਿਰ ਵੀ ਮਾਤਾ ਯਸ਼ੋਧਰਾ ਮਹਾਨ ਹੈ। ਮਹਾਨ ਪਤੀ ਦੀ ਸਤੀ ਇਸਤਰੀ ਦਾ ਸਾਰਾ ਭਾਰਤ ਸਤਿਕਾਰ ਕਰਦਾ ਹੈ।

ਹੁਣ ਮਾਤਾ ਗੁਜਰੀ ਜੀ ਦੀ ਜੀਵਨ ਕਥਾ ਉੱਤੇ ਧਿਆਨ ਮਾਰੋ। ਉਹ ਇਕ ਸਾਧਾਰਣ ਮਾਪਿਆਂ ਦੀ ਕੰਨਿਆ ਸੀ। ਇਸ ਤੋਂ ਵੱਧ ਉਹਨੂੰ ਵਿਰਸੇ ਵਿੱਚ ਕੋਈ ਵਡਿਆਈ ਨਹੀਂ ਮਿਲੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਛੋਟੇ ਸਾਹਿਬਜ਼ਾਦੇ ਦੇ ਲੜ ਲੱਗਣ ਕਰਕੇ ਕੁਝ ਸਤਿਕਾਰ ਮਿਲਿਆ, ਪਰ ਇਹ ਕੋਈ ਬਹੁਤਾ ਨਹੀਂ ਸੀ। ਮੇਰਾ ਭਾਵ, ਜੋ ਸਤਿਕਾਰ ਉਹਨਾਂ ਜੀਵਨ ਭਰ ਘਾਲਣਾ ਘਾਲ ਕੇ ਪ੍ਰਾਪਤ ਕੀਤਾ, ਉਸ ਦੇ ਟਾਕਰੇ ਉੱਤੇ ਨਾਮ ਮਾਤਰ ਸੀ।

ਮਾਤਾ ਗੁਜਰੀ ਜੀ ਦੇ ਪਿਤਾ ਦਾ ਨਾਮ ਲਾਲ ਚੰਦ (ਸੁਭਿਖੀ ਖੱਤਰੀ) ਤੇ ਮਾਤਾ ਦਾ ਬਿਸ਼ਨ ਕੌਰ ਸੀ। ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਅੰਮ੍ਰਿਤ ਪ੍ਰਚਾਰ ਤੋਂ ਪਹਿਲਾਂ ਵੀ ਪੰਜਾਬ ਵਿੱਚ ਬੀਬੀਆਂ ਦੇ ਨਾਮ ਨਾਲ 'ਕੌਰ' ਸ਼ਬਦ ਲਾਉਣ ਦਾ ਰਿਵਾਜ ਸੀ।

ਸਾਹਿਬਜ਼ਾਦਾ ਤੇਗ਼ ਬਹਾਦਰ ਜੀ ਦਾ ਵਿਆਹ ੧੫ ਅੱਸੂ, ੧੬੮੯ ਬਿ. ਨੂੰ ਕਰਤਾਰਪੁਰ ਵਿੱਚ ਹੋਇਆ। ਉਸ ਵੇਲੇ ਹਜ਼ੂਰ ਦੀ ਉਮਰ ਲਗਭਗ ਸਾਢੇ ਗਿਆਰਾਂ ਸਾਲ ਦੀ ਸੀ। ਆਪ ਦੇ ਮਹਿਲ ਮਾਤਾ ਗੁਜਰੀ ਜੀ ਦੀ ਉਮਰ ਮਹਾਰਾਜ ਨਾਲੋਂ ਦੋ ਸਾਲ ਘੱਟ ਸੀ।

ਆਉਣ ਵਾਲੇ ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਹਿਬਜ਼ਾਦੇ ਨੂੰ ਬਚਪਨ ਤੋਂ ਹੀ ਅੱਖਰੀ ਵਿੱਦਿਆ ਦੇ ਨਾਲ ਸ਼ਸਤਰ ਵਿੱਦਿਆ ਵੀ ਸਿਖਾਈ ਸੀ ਜਿਸ ਦਾ ਸਿੱਟਾ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਸੰਸਾਰ ਦੇ ਇਕ ਮਹਾਨ ਯੋਧੇ ਹੋਏ।

ਅੱਗੇ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪਰਿਵਾਰ ਦੇ ਹਰ ਬਾਲਕ ਨੂੰ ਬਚਪਨ ਤੋਂ ਹੀ ਸ਼ਸਤਰ ਵਿੱਦਿਆ ਸਿਖਾਉਣ ਦਾ ਪ੍ਰਬੰਧ ਕੀਤਾ ਹੋਇਆ ਸੀ। ਪੈਂਦੇ ਖ਼ਾਂ ਦੇ ਵਿਰੁੱਧ ਕਰਤਾਰਪੁਰ ਦਾ ਯੁੱਧ ਹੋਇਆ। ਉਸ ਵੇਲੇ ਤੇਗ਼ ਬਹਾਦਰ ਜੀ ਦੀ ਸਭੋ ਤੇਰ੍ਹਾਂ ਕੁ

ਸਾਲ ਉਮਰ ਸੀ, ਪਰ ਉਸ ਲੜਾਈ ਵਿੱਚ ਹਜ਼ੂਰ ਇਸ ਬਹਾਦਰੀ ਨਾਲ ਲੜੇ ਕਿ ਵੱਡੇ-ਵੱਡੇ ਯੋਧੇ ਵੇਖ ਕੇ ਹੈਰਾਨ ਰਹਿ ਗਏ। ਗੁਰੂ ਹਰਿਗੋਬਿੰਦ ਸਾਹਿਬ ਨੇ ਪ੍ਰਸੰਨ ਹੋ ਕੇ ਆਪਣੇ ਗਾਤਰੇ ਦੀ ਸਿਰੀ ਸਾਹਿਬ ਸਾਹਿਬਜ਼ਾਦਾ ਤੇਗ਼ ਬਹਾਦਰ ਜੀ ਨੂੰ ਸਿਰੋਪਾਉ ਵਜੋਂ ਬਖ਼ਸ਼ੀ।

ਲੜਾਈ ਜਿੱਤੀ ਗਈ, ਪਿਤਾ ਵੱਲੋਂ ਸਿਰੋਪਾਉ ਵੀ ਮਿਲ ਗਿਆ, ਪਰ ਲੜਾਈ ਵਿੱਚ ਮਰਨ ਵਾਲਿਆਂ ਤੇ ਤੜਫ਼ਦੇ ਘਾਇਲਾਂ ਵਲੇ ਵੇਖ ਕੇ ਬਾਬਾ ਤੇਗ਼ ਬਹਾਦਰ ਜੀ ਦਾ ਦਿਲ ਭਰ ਆਇਆ। ਆਖ਼ਰ ਇਨਸਾਨ-ਇਨਸਾਨ ਦਾ ਲਹੂ ਕਿਉਂ ਵਹਾਉਂਦਾ ਹੈ? ਆਪ ਜੀ ਦੇ ਕੋਮਲ ਦਿਲ ਉੱਤੇ ਇਸ ਦਾ ਏਨਾ ਅਸ਼ਰ ਹੋਇਆ ਕਿ ਆਪ ਨੇ ਗੁਰਦੇਵ ਦੀ ਬਖ਼ਸ਼ਿਸ਼ ਸਮਝ ਕੇ ਸ਼ਸਤਰ ਤਾਂ ਨਾ ਤਿਆਗੇ, ਪਰ ਜੀਵਨ ਦਾ ਰਸਤਾ ਬਦਲ ਲਿਆ। ਮਨ ਪ੍ਰਭੂ ਭਗਤੀ ਵੱਲ ਬਹੁਤਾ ਝੁਕ ਗਿਆ ਤੇ ਆਪ ਸਿਮਰਨ ਵਿੱਚ ਲੀਨ ਹੋ ਗਏ।

ਯੁੱਧ ਦੇ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਚਲੇ ਗਏ, ਧੀਰ ਮੱਲ ਕਰਤਾਰਪੁਰ ਹੀ ਰਿਹਾ ਤੇ ਸਾਹਿਬਜ਼ਾਦਾ ਤੇਗ਼ ਬਹਾਦਰ ਜੀ ਆਪਣੇ ਨਾਨਕੇ ਪਿੰਡ ਬਕਾਲਾ ਆ ਗਏ। ਹਜ਼ੂਰ ਦੇ ਮਾਤਾ ਨਾਨਕੀ ਜੀ ਤੇ ਮਹਿਲ ਗੁਜਰੀ ਜੀ ਆਪ ਦੇ ਨਾਲ ਸਨ।

ਨਗਰ ਬਕਾਲੇ ਵਿੱਚ ਮਹਾਰਾਜ ਨੇ ਲਗਭਗ ਤੀਹ ਸਾਲ ਨਿਰੰਕਾਰ ਦੀ ਭਗਤੀ ਕੀਤੀ। ਏਸੇ ਤਪ ਦਾ ਸਦਕਾ ਅੱਜ ਨਗਰ ਬਕਾਲਾ 'ਬਾਬਾ ਬਕਾਲਾ' ਅਖਵਾਉਂਦਾ ਹੈ। ਛੋਟਾ ਜਿਹਾ ਕੱਚਾ ਮਕਾਨ ਸੀ, ਜਿਸ ਦੇ ਪਿਛਲੇ ਕਮਰੇ ਵਿੱਚ ਬੈਠੇ ਮਹਾਰਾਜ ਰਾਤ ਦਿਨੇ ਤਪ ਕਰਦੇ ਰਹਿੰਦੇ ਸਨ। ਮਾਤਾ ਗੁਜਰੀ ਜੀ ਹਰ ਵੇਲੇ ਪਤੀ ਦੀ ਸੇਵਾ ਵਿੱਚ ਰਹਿੰਦੇ ਸਨ। ਮਾਤਾ ਨਾਨਕੀ ਜੀ ਆਏ ਸੇਵਕਾਂ ਨੂੰ ਮਿਲਦੇ ਤੇ ਘਰ ਦਾ ਪ੍ਰਬੰਧ ਕਰਦੇ। ਪਿੰਡ ਦੀ ਕੰਨਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ ਹੋਣ ਦੇ ਨਾਤੇ ਸਾਰਾ ਨਗਰ ਤੇ ਆਸ-ਪਾਸ ਦੇ ਸ਼ਰਧਾਲੂ ਮਾਤਾ ਜੀ ਦਾ ਬੜਾ ਆਦਰ ਕਰਦੇ ਸਨ। ਫਿਰ ਨੌਜਵਾਨ ਬਾਬਾ ਤੇਗ਼ ਬਹਾਦਰ ਜੀ ਏਸੇ ਉਮਰੇ ਈਸ਼ਵਰ ਦੀ ਭਗਤੀ ਵਿੱਚ ਲੀਨ ਰਹਿੰਦੇ ਸਨ। ਤੇ ਤਪ ਕਰਨ ਵਾਲੇ ਮਹਾਂਪੁਰਸ਼ ਦਾ ਸਦਾ ਹੀ ਸੰਸਾਰ ਵਿੱਚ ਆਦਰ ਮਾਣ ਹੁੰਦਾ ਰਿਹਾ ਹੈ, ਇਸ ਲਈ ਵੀ ਸਾਰਾ ਇਲਾਕਾ ਇਸ ਪਰਿਵਾਰ ਦਾ ਬੜਾ ਆਦਰ ਮਾਣ ਕਰਦਾ ਸੀ। ਇਸ ਆਦਰ ਮਾਣ ਵਿੱਚ ਮਾਤਾ ਗੁਜਰੀ ਜੀ ਦੇ ਭਗਤੀ ਭਾਵਾਂ ਨੇ ਹੋਰ ਵਾਧਾ ਕੀਤਾ।

ਮਹਾਂਭਾਰਤ ਦੇ ਸ਼ਰਧਾਲੂ ਪਾਠਕ ਗਾਂਧਾਰੀ ਦੀ ਪਤੀ-ਭਗਤੀ ਦੀ ਬੜੀ ਸ਼ੋਭਾ ਕਰਦੇ ਹਨ ਤੇ ਉਹ ਇਸ ਸ਼ੋਭਾ ਦੀ ਹੱਕਦਾਰ ਵੀ ਹੈ। ਮਾਪਿਆਂ ਨੇ ਗਾਂਧਾਰੀ ਦੀ ਮੰਗਣੀ ਧ੍ਰਿਤਰਾਸ਼ਟਰ ਨਾਲ ਕਰ ਦਿੱਤੀ। ਦੁਰਯੋਧਨ ਆਦਿ ਕੌਰਵਾਂ ਦਾ ਪਿਤਾ ਧ੍ਰਿਤਰਾਸ਼ਟਰ ਜਨਮ ਤੋਂ ਅੰਨ੍ਹਾ ਸੀ। ਗਾਂਧਾਰੀ ਨੂੰ ਪਤਾ ਲੱਗਾ ਤਾਂ ਉਹਨੇ ਸਾਰੀ ਉਮਰ ਵਾਸਤੇ ਆਪਣੀਆਂ ਅੱਖਾਂ ਉੱਤੇ ਪੱਟੀ ਬੰਨ੍ਹ ਲਈ। ਉਸ ਦਾ ਭਾਵ ਸੀ ਕਿ ਕੁਦਰਤ ਵੱਲੋਂ ਜੋ ਸਹੂਲਤ ਉਸ ਦੇ ਪਤੀ ਨੂੰ ਨਹੀਂ, ਉਹ ਆਪ ਵੀ ਉਸ ਸਹੂਲਤ ਨੂੰ ਨਹੀਂ ਮਾਣੇਗੀ। ਐਸਾ ਵੀ ਖ਼ਿਆਲ ਕੀਤਾ ਜਾ ਸਕਦਾ ਹੈ ਕਿ ਉਹਨੇ ਇਹ ਸੋਚ ਕੇ ਅੱਖਾਂ 'ਤੇ

ਪੱਟੀ ਬੰਨ੍ਹ ਲਈ ਹੋਵੇਗੀ ਕਿ ਨੇਤਰਹੀਣ ਪਤੀ ਨੂੰ ਵੇਖ ਕੇ ਉਸ ਦੇ ਮਨ ਨੂੰ ਕਲੇਸ਼ ਹੋਵੇਗਾ, ਜੋ ਉਹ ਸਹਾਰ ਨਹੀਂ ਸਕੇਗੀ। ਹਰ ਹਾਲ, ਇਹ ਬਹੁਤ ਵੱਡਾ ਸਿਰੜ ਹੈ, ਜੋ ਉਸ ਨੇ ਸਾਰੀ ਉਮਰ ਨਿਭਾਇਆ। ਇਸ ਸਿਰੜ ਤੇ ਸਿਦਕ ਦਾ ਸਦਕਾ ਹੀ ਉਹ ਪਤੀ-ਭਗਤ, ਸਤੀ ਇਸਤਰੀ ਮੰਨੀ ਜਾਂਦੀ ਹੈ, ਪਰ ਯਾਦ ਰਹੇ, ਇਹ ਸਰੀਰਕ ਸਾਧਨਾ ਹੈ, ਮਨ ਦੀ ਅਵਸਥਾ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

ਪਰ ਮਾਤਾ ਗੁਜਰੀ ਜੀ ਨੇ ਪਤੀ-ਭਗਤੀ ਵਿੱਚ ਇਕ ਨਵੀਂ ਸਿਖਰ ਛੋਹੀ ਹੈ। ਏਨਾ ਹੀ ਨਹੀਂ ਕਿ ਉਹਨਾਂ ਪਤੀ ਦੀ ਸੇਵਾ ਬੜੀ ਸ਼ਰਧਾ ਨਾਲ ਕੀਤੀ ਹੈ ਸਗੋਂ ਜੀਵਨ ਦਾ ਨਿਸ਼ਾਨਾ ਵੀ ਓਹਾ ਮਿਥ ਲਿਆ ਹੈ, ਰਸਤਾ ਵੀ ਓਹਾ ਅਪਣਾ ਲਿਆ ਹੈ, ਜੋ ਉਹਨਾਂ ਦੇ ਪਤੀ ਨੇ ਅਪਣਾਇਆ ਸੀ। ਗੁਰੂ ਤੇਗ਼ ਬਹਾਦਰ ਅਕਾਲ ਪੁਰਖ ਦੀ ਭਗਤੀ ਵਿੱਚ ਹਰ ਵੇਲੇ ਲੀਨ ਰਹਿੰਦੇ ਹਨ, ਤਾਂ ਮਾਤਾ ਗੁਜਰੀ ਜੀ ਪਤੀ ਦੀ ਸੇਵਾ ਕਰਦੇ ਹੋਏ ਵੀ ਹਰ ਦਮ ਨਿਰੰਕਾਰ ਦੀ ਅਰਾਧਨਾ ਵਿੱਚ ਲੱਗੇ ਰਹਿੰਦੇ ਹਨ।

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਮਨ, ਬਚ, ਕ੍ਰਮ, ਪ੍ਰਭੁ ਅਪਨਾ ਧਿਆਇ॥"

ਮਨ ਕਰਕੇ, ਬਚਨ ਭਾਵ ਬਾਣੀ ਕਰਕੇ ਤੇ ਕਰਮ ਕਰਕੇ ਆਪਣੇ ਪ੍ਰਭੂ ਦੀ ਅਰਾਧਨਾ ਕਰਨੀ।

ਬਚਨ ਕਰਕੇ ਭਗਤੀ ਕਰਨੀ ਬਹੁਤੀ ਕਠਿਨ ਨਹੀਂ। ਮੂੰਹੋਂ 'ਵਾਹਿਗੁਰੂ, ਵਾਹਿਗੁਰੂ', ਜਾਂ 'ਰਾਮ, ਰਾਮ' ਕਹੀ ਜਾਣਾ, ਜੇ ਸੌਖਾ ਨਹੀਂ, ਤਾਂ ਬਹੁਤ ਔਖਾ ਵੀ ਨਹੀਂ। ਅਸਲ ਵਿੱਚ ਬਚਨ ਕਰਕੇ ਅਰਥ ਹੈ, ਆਪਣੀ ਭਾਸ਼ਾ ਵਿੱਚੋਂ ਸਾਰੇ ਕੌੜੇ ਸ਼ਬਦ ਕੱਢ ਦੇਣੇ ਤੇ ਸੁਭਾਵਕ ਮਿਠ-ਬੋਲਾ ਬਣ ਜਾਣਾ। ਜੋ ਵੀ ਸ਼ਬਦ ਮੁੱਖੋਂ ਨਿਕਲੇ, ਭਲਾ ਹੋਵੇ, ਕਿਸੇ ਦਾ ਦਿਲ ਦੁਖਾਉਣ ਵਾਲਾ ਨਾ ਹੋਵੇ। ਤੇ ਕਰਮ ਦੁਆਰਾ ਸਿਮਰਨ ਕਰਨ ਦਾ ਅਰਥ ਹੈ, ਹੱਥੀਂ ਸੇਵਾ ਕਰਨਾ। ਤੀਸਰੇ ਪਾਤਸ਼ਾਹ ਫ਼ੁਰਮਾਉਂਦੇ ਹਨ :

"ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਇ ਕੋਇ॥"

ਗੁਰੂ ਦੀ ਸੇਵਾ ਹੀ ਗੁਰੂ ਦੀ ਭਗਤੀ ਹੈ। ਪਰ ਸੇਵਾ ਉਹ ਹੈ, ਜੋ ਗੁਰੂ ਨੂੰ ਪਸੰਦ ਹੋਵੇ।

"ਸੋ ਜਪੁ ਤਪੁ ਸੇਵਾ ਚਾਕਰੀ, ਜੋ ਖਸਮ ਭਾਵੈ॥"

ਪਰ ਸਭ ਤੋਂ ਔਖੀ ਹੈ ਮਨ ਦੁਆਰਾ ਭਗਤੀ। ਕਿਉਂਕਿ ਮਨ ਨੂੰ ਰੋਕਣਾ ਬੜਾ ਔਖਾ ਹੈ। ਇਸ ਵਿੱਚ ਬੇਅੰਤ ਖ਼ਾਹਿਸ਼ਾਂ ਵੀ ਹਨ ਤੇ ਈਰਖਾ ਵੀ ਹੈ। ਮਨ ਦੀ ਭਗਤੀ ਹੈ, ਮਨ ਨੂੰ ਹਰ ਤਰ੍ਹਾਂ ਦੇ ਅਪਵਿੱਤਰ ਖ਼ਿਆਲਾਂ ਤੋਂ ਪਾਕ ਰੱਖਣਾ। ਪੰਜਵੇਂ ਪਾਤਸ਼ਾਹ ਨੇ ਇਸ ਮਾਰਗ ਨੂੰ ਖੰਡੇ ਦੀ ਧਾਰ ਕਿਹਾ ਹੈ।

"ਮਾਨ, ਮੋਹ, ਮੇਰ ਤੇਰ ਬਿਬਰਜਤ, ਇਹ ਮਾਰਗ ਖੰਡੇਧਾਰ॥"

ਤੇ ਮਾਤਾ ਗੁਜਰੀ ਜੀ ਨੇ ਪਤੀ ਦੇ ਸਾਥ ਇਸ ਖੰਡੇਧਾਰ ਮਾਰਗ ਉੱਤੇ ਤੁਰਨਾ ਸਿੱਖ ਲਿਆ। ਪਤੀ ਵਾਂਗ ਹੀ ਹਰ ਵੇਲੇ ਪ੍ਰਭੂ ਦੇ ਰੰਗ ਵਿੱਚ ਰੱਤੇ ਰਹਿੰਦੇ। ਇਸ ਦੀ ਗਵਾਹੀ ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿੱਚ ਦੇਂਦੇ ਹਨ,

"ਤਾਤ ਮਾਤ ਮੁਰ ਅਲਖ ਅਰਾਧਾ॥
ਬਹੁ ਬਿਧਿ ਜੋਗ ਸਾਧਨਾ ਸਾਧਾ॥"

'ਮੇਰੇ ਪਿਤਾ ਤੇ ਮਾਤਾ—ਦੋਹਾਂ ਨੇ ਅਲੇਖ, ਨਾ ਲਖੇ ਜਾਣ ਵਾਲੇ ਪ੍ਰਭੂ ਦੀ ਅਰਾਧਨਾ ਕੀਤੀ। ਅਗਲੀ ਤੁਕ ਵਿੱਚ ਸ਼ਬਦ 'ਜੋਗ' ਦਾ ਅਰਥ ਗੋਰਖ ਨਾਥ ਆਦਿ ਜੋਗੀਆਂ ਦੇ ਜੋਗ ਤੋਂ ਨਹੀਂ, ਸਗੋਂ ਹਰ ਕਿਸਮ ਦੀ ਸਾਧਨਾ ਇਕ ਕਿਸਮ ਦਾ ਜੋਗ ਹੀ ਹੈ। ਪੜ੍ਹਨਾ ਵੀ ਇਕ ਜੋਗ ਹੈ, ਕਠਿਨ ਮਿਹਨਤ ਕਰਨਾ ਵੀ ਇਕ ਜੋਗ ਹੈ, ਮਨ ਦੀਆਂ ਖ਼ਾਹਿਸ਼ਾਂ ਨੂੰ ਕਾਬੂ ਕਰਨਾ ਵੀ ਇਕ ਜੋਗ ਹੈ। ਤੇ ਇਹ ਸਭ ਤੋਂ ਵੱਡੀ ਸਾਧਨਾ, ਵੱਡਾ ਸਿਰੜ ਹੈ।

ਇਸਤਰੀ ਦੇ ਸੁਭਾਉ ਵਿੱਚ ਕੁਦਰਤ ਨੇ ਮਾਂ ਬਣਨ ਦੀ ਇੱਛਿਆ ਸਭ ਤੋਂ ਪ੍ਰਬਲ ਰੱਖੀ ਹੈ। ਓਨਾ ਚਿਰ ਉਹ ਆਪਣਾ ਜੀਵਨ ਅਧੂਰਾ ਜਾਂ ਨਿਸਫਲ ਸਮਝਦੀ ਹੈ, ਜਿੰਨਾ ਚਿਰ ਉਹ ਪੁੱਤਰ-ਵਤੀ ਨਹੀਂ ਹੋ ਜਾਂਦੀ।

ਮਾਤਾ ਗੁਜਰੀ ਜੀ ਦੇ ਜੀਵਨ 'ਤੇ ਝਾਤੀ ਮਾਰੋ। ਆਪ ਜੀ ਦੀ ਉਮਰ ਸਾਢੇ ਨੌਂ ਸਾਲ ਦੀ ਸੀ, ਜਦ ਵਿਆਹ ਹੋਇਆ। ਤੇ ਜਦ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ, ਮਾਤਾ ਜੀ ਦੀ ਉਮਰ ਸਾਢੇ ਤਿਰਤਾਲੀ ਸਾਲ ਦੀ ਸੀ। ਵਿਆਹ ਤੋਂ ਪਿੱਛੋਂ ਆਪ ਇਕ ਪਲ ਵੀ ਪਤੀ ਨਾਲੋਂ ਨਹੀਂ ਵਿਛੜੇ, ਤਪ ਕਰਦਿਆਂ ਵੀ ਆਪ ਹਰ ਸਮੇਂ ਪਤੀ ਦੇ ਚਰਨਾਂ ਵਿੱਚ ਸੇਵਾ ਵਿੱਚ ਲੀਨ ਰਹਿੰਦੇ। ਕਿਤਨਾ ਵੱਡਾ ਸੰਜਮ ਹੈ। ਹੋਰ ਮਿਸਾਲ ਮਿਲਣੀ ਔਖੀ ਹੈ। ਅਸਲ ਵਿੱਚ "ਹੁਕਮਿ ਰਜਾਈ ਚਲਣਾ" ਦੇ ਸਿਧਾਂਤ ਮੁਤਾਬਕ ਮਾਤਾ ਗੁਜਰੀ ਜੀ ਨੇ ਆਪਣੇ ਜੀਵਨ ਦਾ ਮੁੱਖ ਪ੍ਰਯੋਜਨ ਆਪਣੇ ਪਤੀ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਮਿਥ ਲਿਆ ਸੀ।

ਨਾ ਮਾਤਾ ਗੁਜਰੀ ਜੀ ਨੇ ਨਾ ਬਾਬਾ ਤੇਗ਼ ਬਹਾਦਰ ਜੀ ਨੇ ਕਦੇ ਸੋਚਿਆ ਸੀ ਕਿ ਇਕ ਦਿਨ ਉਹ ਗੁਰੂ ਨਾਨਕ ਮਹਾਰਾਜ ਦੀ ਗੱਦੀ ਦੇ ਮਾਲਕ ਬਣਨਗੇ। ਮਗਰ ਅਧਿਕਾਰੀ ਪੁਰਸ਼ ਨੂੰ ਸਮਾਂ ਆਉਣ 'ਤੇ ਆਪਣੇ ਆਪ ਅਧਿਕਾਰ ਮਿਲ ਜਾਂਦਾ ਹੈ।

ਗੁਰੂ ਅਮਰਦਾਸ ਜੀ ਨੇ ਇਕ ਸਿਧਾਂਤ ਵਜੋਂ ਫ਼ੁਰਮਾਇਆ ਹੈ :

"ਗੁਰੂ ਕਾ ਸਬਦੁ ਗੁਰ ਥੈ ਟਿਕੈ, ਹੋਰ ਥੈ ਪਰਗਟੁ ਨ ਹੋਇ॥"

ਗੁਰੂ ਨਾਨਕ ਦੇਵ ਜੀ ਦੇ ਧਰਮ ਵਿੱਚ ਅਸਲੀ ਗੁਰੂ ਜਾਂ ਸ਼ਕਤੀ 'ਸਬਦ' ਹੀ ਹੈ। ਹਜ਼ੂਰ 'ਸਿਧ ਗੋਸਟਿ' ਵਿੱਚ ਫ਼ੁਰਮਾਉਂਦੇ ਹਨ :

"ਸਬਦੁ ਗੁਰੂ, ਸੁਰਤਿ ਧੁਨਿ ਚੇਲਾ॥"

ਤੇ ਸਬਦ, ਭਾਵ ਗੁਰਿਆਈ ਦੀ ਸ਼ਕਤੀ ਓਥੇ ਹੀ ਟਿਕ ਸਕਦੀ ਹੈ, ਜਿਥੇ ਗੁਰੂ ਵਾਲੇ ਗੁਣ ਹੋਣ। ਅੱਠਵੇਂ ਪਾਤਸ਼ਾਹ ਨੇ ਸੋਚ ਵਿਚਾਰ ਕੇ ਹੀ ਇਹ ਚੋਣ ਕੀਤੀ ਸੀ। ਕੇਵਲ ਦੋ ਸ਼ਬਦਾਂ ਵਿੱਚ ਐਲਾਨ ਕਰ ਦਿੱਤਾ, "ਬਾਬਾ ਬਕਾਲੇ।"

ਇਹ ਐਲਾਨ ਬੜੇ ਸਾਫ਼ ਸ਼ਬਦਾਂ ਵਿੱਚ ਸੀ। ਗੁਰੂ ਤੇਗ਼ ਬਹਾਦਰ ਜੀ, ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਾਦਾ ਦੇ ਸੱਕੇ ਭਾਈ ਸਨ। ਪੰਜਾਬ ਵਿੱਚ ਦਾਦੇ ਜਾਂ ਦਾਦੇ ਦੇ ਬਰਾਬਰ ਪਦਵੀ ਵਾਲੇ ਨੂੰ 'ਬਾਬਾ' ਹੀ ਕਿਹਾ ਜਾਂਦਾ ਹੈ। ਤੇ ਉਸ ਸਮੇਂ ਕੇਵਲ ਤੇਗ਼ ਬਹਾਦਰ ਜੀ ਹੀ ਨਗਰ ਬਕਾਲੇ ਵਿੱਚ ਸਨ।

ਪਰ ਗੁਰਿਆਈ ਦੇ ਅਨਿਅਧਿਕਾਰੀ ਭੁੱਖਿਆਂ ਨੇ ਸਾਫ਼ ਸ਼ਬਦਾਂ ਨੂੰ ਜਾਣ ਬੁੱਝ ਕੇ ਗੁੰਝਲਦਾਰ ਬਣਾ ਲਿਆ ਤੇ ਬਾਬਾ ਬਕਾਲਾ ਨਗਰ ਵਿੱਚ ਆ ਗੱਦੀਆਂ ਲਾਈਆਂ।

ਪਰ ਭਾਈ ਗੁਰਦਾਸ ਜੀ ਦੇ ਕਥਨ ਵਾਂਗ :

"ਕੂੜ ਨ ਪਹੁਚੈ ਸਚ ਨੋ ਸਉ ਘਾੜਤ ਘੜੀਐ।"

ਸੱਚ ਦੇ ਸਾਹਮਣੇ ਝੂਠ ਕਿੰਨਾ ਚਿਰ ਤਗ ਸਕਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਉਘਰਿ ਗਇਆ ਜੈਸਾ ਖੋਟਾ ਢਬੂਆ,
ਨਦਰਿ ਸਰਾਫਾ ਆਇਆ॥"

ਪਾਜ ਉਘੜ ਗਿਆ। ਕੂੜ ਦਾ ਦਿਖਾਵਾ ਕਰਨ ਵਾਲੇ ਨੱਸ ਗਏ ਤੇ ਗੱਦੀ ਦੇ ਮਾਲਕ ਬਣੇ ਸਹੀ ਹੱਕਦਾਰ। ੨੪ ਚੇਤ, ੧੭੨੨ ਬਿ. ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਬੈਠੇ। ਇਸ ਨਾਲ ਮਾਤਾ ਗੁਜਰੀ ਜੀ ਦੀ ਪਦਵੀ ਹੋਰ ਵੱਧ ਗਈ, ਪਰ ਉਹਨਾਂ ਦੀ ਅਸਲੀ ਮਹਾਨਤਾ ਤਾਂ ਉਹਨਾਂ ਦੀ ਆਪਣੀ ਕਮਾਈ ਸਦਕਾ ਹੈ।

ਇਸਤਰੀ-ਸਰੂਪ ਦੀ ਸਭ ਤੋਂ ਵੱਡੀ ਖ਼ੁਸ਼ੀ, ੨੩ ਪੋਹ, ੧੭੨੩ ਬਿ. ਨੂੰ, ਪਟਨੇ ਅੰਦਰ, ਮਾਤਾ ਗੁਜਰੀ ਜੀ ਦੇ ਘਰ ਦੀਨ-ਦੁਨੀ ਦੇ ਮਾਲਕ ਗੁਰੂ ਗੋਬਿੰਦ ਸਿੰਘ ਪ੍ਰਗਟ ਹੋਏ। ਸਾਰਾ ਘਰ ਵਧਾਈਆਂ ਨਾਲ ਗੂੰਜ ਉੱਠਿਆ, ਪਰ ਇਸ ਦੇ ਨਾਲ ਮਾਤਾ ਗੁਜਰੀ ਜੀ ਦੀਆਂ ਜ਼ਿੰਮੇਂਵਾਰੀਆਂ ਵੀ ਵੱਧ ਗਈਆਂ। ਜੋ ਇਸਤਰੀ ਮਾਂ ਬਣ ਕੇ ਆਪਣੀਆਂ ਜ਼ਿੰਮੇਂਵਾਰੀਆਂ ਨੂੰ ਨਹੀਂ ਸਮਝਦੀ, ਜਾਂ ਸਮਝਦੀ ਹੋਈ ਵੀ ਨਿਭਾਉਂਦੀ ਨਹੀਂ, ਉਹ ਅਧੂਰੀ ਮਾਂ ਹੈ। ਬੱਚੇ ਦੀ ਜੀਵਨ-ਉਸਾਰੀ ਵਿੱਚ ਮਾਂ ਦਾ ਬਹੁਤ ਵੱਡਾ ਹਿੱਸਾ ਹੁੰਦਾ ਹੈ। ਜਾਂ ਦੂਸਰੇ ਸ਼ਬਦਾਂ ਵਿੱਚ ਬੱਚਾ ਓਹੋ ਜਿਹਾ ਹੀ ਮਨੁੱਖ ਬਣਦਾ ਹੈ, ਜਿਹੋ ਜਿਹਾ ਮਾਂ ਉਸ ਨੂੰ ਬਣਾਉਂਦੀ ਹੈ। ਮਾਤਾ ਗੁਜਰੀ ਜੀ ਨੇ ਇਹਨਾਂ ਜ਼ਿੰਮੇਂਵਾਰੀਆਂ ਨੂੰ ਬੜੀ ਸੁਘੜਤਾ ਤੇ ਸਿਦਕ ਨਾਲ ਨਿਭਾਇਆ। ਮਾਂ ਨੇ ਆਪਣੇ ਲਾਲ ਨੂੰ ਓਹੋ ਜਿਹਾ ਬਣਾਇਆ, ਜਿਹੋ ਜਿਹੀ ਸ਼ਖ਼ਸੀਅਤ ਦੀ ਉਸ ਵੇਲੇ ਮਨੁੱਖਤਾ ਨੂੰ ਲੋੜ ਸੀ।

ਦੁਨਿਆਵੀ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਵੱਡੇ ਉਸਤਾਦ ਮਾਤਾ ਗੁਜਰੀ ਹੀ ਸਨ। ਉਮਰ ਦੇ ਪਹਿਲੇ ਪੰਜ ਸਾਲ ਹਜ਼ੂਰ ਨੂੰ ਪਿਤਾ ਦੇ ਦਰਸ਼ਨ ਹੀ ਨਸੀਬ ਨਹੀਂ ਹੋਏ। ਨੌਂਵੇਂ ਪਾਤਸ਼ਾਹ ਆਸਾਮ ਤੋਂ ਪਰਤ ਕੇ ਪਟਨਾ ਸਾਹਿਬ ਆਏ, ਤਾਂ ਮਸਾਂ ਕੁਝ ਦਿਨ ਹੀ ਠਹਿਰੇ। ਪਰਿਵਾਰ ਨੂੰ ਪਟਨਾ ਸਾਹਿਬ ਛੱਡ ਕੇ ਗੁਰੂ ਤੇਗ਼ ਬਹਾਦਰ ਮਹਾਰਾਜ ਪੰਜਾਬ ਆ ਗਏ।

ਪਿੱਛੋਂ ਨੌਂਵੇਂ ਪਾਤਸ਼ਾਹ ਦੇ ਹੁਕਮ ਨਾਲ ਪਰਿਵਾਰ ਪਟਨੇ ਤੋਂ ਆਇਆ। ਇੱਕੀ ਮਾਘ, ੧੭੨੯ ਬਿ. ਨੂੰ ਸਾਹਿਬਜ਼ਾਦਾ ਗੋਬਿੰਦ ਰਾਏ ਨੇ ਅਨੰਦਪੁਰ ਆ ਕੇ ਗੁਰਦੇਵ ਪਿਤਾ ਦੇ ਚਰਨ ਪਰਸੇ। ਉਸ ਸਮੇਂ ਸਾਹਿਬਜ਼ਾਦੇ ਦੀ ਉਮਰ ਛੇ ਸਾਲ ਦੀ ਸੀ। ਏਥੇ ਵੀ ਮਸਾਂ ਚਾਰ ਦਿਹਾੜੇ ਹੀ ਪਿਤਾ ਦੀ ਗੋਦ ਦਾ ਨਿੱਘ ਮਾਣਿਆ। ਇਸ ਬਾਰੇ ਹਜ਼ੂਰ 'ਬਚਿਤ੍ਰ ਨਾਟਕ' ਵਿੱਚ ਲਿਖਦੇ ਹਨ :

"ਮਦ੍ਰ ਦੇਸ ਹਮ ਕੋ ਲੇ ਆਏ।
ਭਾਂਤਿ ਭਾਂਤਿ ਦਾਈਅਨਿ ਦੁਲਰਾਏ।
ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਸਿੱਛਾ।

ਜਬ ਹਮ ਧਰਮ ਕਰਮ ਮੋ ਆਏ।
ਦੇਵ ਲੋਕ ਤਬ ਪਿਤਾ ਸਿਧਾਏ।"

੧੭੩੨ ਬਿ. ਦੇ ਹਾੜ ਮਹੀਨੇ ਵਿੱਚ ਗੁਰੂ ਤੇਗ਼ ਬਹਾਦਰ ਸਾਹਿਬ ਅਨੰਦਪੁਰ ਤੋਂ ਦਿੱਲੀ ਵਾਸਤੇ ਤੁਰੇ। ਉਸ ਵੇਲੇ ਸਾਹਿਬਜ਼ਾਦੇ ਦੀ ਉਮਰ ਸਾਢੇ ਅੱਠ ਸਾਲ ਦੀ ਸੀ।

ਇਹ ਸਮਾਂ ਹੈ ਮਾਤਾ ਗੁਜਰੀ ਜੀ ਦੇ ਹੌਂਸਲੇ ਦੀ ਪਰਖ ਦਾ। ਆਪ ਦੇ ਸਿਰ 'ਤੇ ਬਹੁਤ ਵੱਡੀ ਜ਼ਿੰਮੇਂਵਾਰੀ ਹੈ। ਗੱਦੀ ਦੇ ਵਾਰਸ ਸਾਹਿਬਜ਼ਾਦਾ ਗੋਬਿੰਦ ਰਾਏ ਦੀ ਉਮਰ ਬਹੁਤ ਛੋਟੀ ਹੈ ਤੇ ਬਹੁਤ ਸ਼ਰੀਕ ਸੋਢੀ (ਗੁਰੂ ਰਾਮ ਦਾਸ ਜੀ ਦੀ ਹੀ ਅੰਸ) ਦੁਸ਼ਮਣ ਹਨ। ਮਾਤਾ ਜੀ ਸਮਝਦੇ ਸਨ ਕਿ ਰਾਮ ਰਾਏ, ਧੀਰ ਮੱਲ ਤੇ ਪ੍ਰਿਥੀ ਚੰਦ ਦੀ ਔਲਾਦ ਚਾਰਾ ਲੱਗੇ 'ਤੇ ਹਰ ਤਰ੍ਹਾਂ ਦਾ ਵਿਰੋਧ ਕਰੇਗੀ। ਉਹਨਾਂ ਤੋਂ ਭਲਾਈ ਦੀ ਕਦੇ ਵੀ ਆਸ ਨਹੀਂ ਰੱਖਣੀ ਚਾਹੀਦੀ।

ਤੇ ਸਭ ਤੋਂ ਔਖਾ ਮਸਲਾ ਸੀ ਨੌਂਵੇਂ ਪਾਤਸਾਹ ਦਾ ਸਦੀਵੀ ਵਿਛੋੜਾ। ਮਾਤਾ ਜੀ ਸਮਝਦੇ ਸਨ ਕਿ ਹਜ਼ੂਰ ਦੀ ਸ਼ਹੀਦੀ ਯਕੀਨੀ ਹੈ। ਇਹ ਆਖ਼ਰੀ ਦਰਸ਼ਨ ਹਨ, ਫਿਰ ਸਰੀਰ ਕਰਕੇ ਦੀਦਾਰ ਨਹੀਂ ਹੋਏਗਾ। ਸੰਸਾਰ ਦੀ ਕਿਸੇ ਵੀ ਮਹਾਨ ਇਸਤਰੀ ਦਾ ਅਜਿਹੇ ਸਮੇਂ ਅਡੋਲ ਰਹਿਣਾ ਬਹੁਤ ਮੁਸ਼ਕਲ ਹੈ।

ਹਿੰਦੀ ਦੇ ਦੋ ਦੋਹੇ ਯਾਦ ਆ ਗਏ। ਪਤੀ ਦਾ ਪਰਦੇਸ ਜਾਣਾ ਸੁਣ ਕੇ ਕਵੀ ਪਤੀਬ੍ਰਤਾ ਇਸਤਰੀ ਦੇ ਮਨ ਦੀ ਹਾਲਤ ਬਿਆਨ ਕਰਦਾ ਹੈ :

"ਕਾਨ ਸੁਨਤ ਹੌਂ ਹੇ ਸਖੀ, ਪੌਹ ਫਟਤ ਪੀਆ ਗੌਨ।
ਪੌਹ ਮੇਂ ਹੀਆ ਮੈਂ ਰਾਰ ਹੈ, ਪਹਿਲੇ ਫਟਤਾ ਕੌਨ।"

'ਹੇ ਸਹੇਲੀ! ਮੈਂ ਕੰਨਾਂ ਨਾਲ ਸੁਣ ਰਹੀ ਹਾਂ ਕਿ ਭਲਕੇ ਪੌਹ ਫਟਣ ਨਾਲ ਪਤੀ ਦੇਵਤਾ ਪਰਦੇਸ ਨੂੰ ਤੁਰ ਪੈਣਗੇ। ਹੁਣ ਪੌਹ ਵਿੱਚ ਤੇ ਮੇਰੇ ਹਿਰਦੇ ਵਿੱਚ ਇਕ ਝਗੜਾ ਹੈ, ਇਕ ਜ਼ਿਦ ਹੈ ਕਿ ਵੇਖੀਏ ਪਹਿਲਾਂ ਕੌਣ ਫਟਦਾ ਹੈ, ਪੌਹ ਜਾਂ ਮੇਰਾ ਹਿਰਦਾ। ਭਾਵ, ਪਤੀ ਨੂੰ ਵਿਦਿਆ ਕਰਨ ਤੋਂ ਪਹਿਲਾਂ ਮੌਤ ਨੂੰ ਪਸੰਦ ਕਰਾਂਗੀ।

ਦੂਸਰਾ ਦੋਹਾ ਹੈ :

"ਗਮਨ ਸਮੇਂ ਪਟਕਾ ਗਹਿਯੋ, ਛਾਡ ਨ ਕਹਿਯੋ ਸੁਜਾਨ।
ਪ੍ਰਾਨ ਪਿਆਰੇ, ਪ੍ਰਥਮ ਹੀ ਪਟਕਾ ਤਜੋਂ ਕਿ ਪ੍ਰਾਨ।"

ਤੁਰਨ ਲੱਗੇ ਪਤੀ ਦਾ ਹੰਮੇ ਨਾਲ ਪੱਲਾ ਫੜ ਲਿਆ ਤੇ ਤਰਲਾ ਲੈ ਕੇ ਕਿਹਾ, ਹੇ ਸੁਜਾਨ! ਮੇਰੇ ਪ੍ਰਾਣਾਂ ਤੋਂ ਪਿਆਰੇ ਪਤੀ। ਇਹ ਨਾ ਕਹਿਣਾ ਕਿ ਪੱਲਾ ਛੱਡ ਦੇ, ਨਹੀਂ ਤਾਂ ਮੈਂ ਇਹ ਸੋਚਣ ਵਾਸਤੇ ਮਜਬੂਰ ਹੋ ਜਾਵਾਂਗੀ ਕਿ ਪਹਿਲਾਂ ਪੱਲਾ ਛੱਡਾਂ, ਜਾਂ ਪ੍ਰਾਣ ਤਿਆਗ ਦਿਆਂ।

ਇਹ ਸਾਧਾਰਣ ਵਿਛੋੜੇ ਦੀ ਗੱਲ ਹੈ, ਭਾਰਤ ਦੀ ਪਤੀਬ੍ਰਤਾ ਇਸਤਰੀ ਏਨਾ ਵੀ ਨਹੀਂ ਸਹਾਰ ਸਕਦੀ, ਪਰ ਗੁਰੂ ਤੇਗ਼ ਬਹਾਦਰ ਜੀ ਤਾਂ ਸ਼ਹੀਦ ਹੋਣ ਵਾਸਤੇ ਜਾ ਰਹੇ ਸਨ। ਉਹ ਵਿਦਾਇਗੀ ਮਾਤਾ ਜੀ ਨੇ ਕਿਸ ਹੌਂਸਲੇ ਨਾਲ ਸਹਾਰ ਲਈ ਹੋਵੇਗੀ। ਇਸ ਬਾਰੇ ਕੇਵਲ ਕਿਆਸ ਕੀਤਾ ਜਾ ਸਕਦਾ ਹੈ, ਮਿਸਾਲ ਨਹੀਂ ਦਿੱਤੀ ਜਾ ਸਕਦੀ।

ਗੁਰੂ ਤੇਗ਼ ਬਹਾਦਰ ਸਾਹਿਬ ਦਿੱਲੀ ਵਿੱਚ ਸ਼ਹੀਦ ਕਰ ਦਿੱਤੇ ਗਏ। ਹਜ਼ੂਰ ਦਾ ਕੇਵਲ ਸੀਸ ਲੈ ਕੇ ਭਾਈ ਜੇਤਾ ਅਨੰਦਪੁਰ ਆ ਪੁੱਜਾ। ਉਸ ਪਵਿੱਤਰ ਸੀਸ ਦੇ

ਸਾਹਮਣੇ ਆਪਣਾ ਸੀਸ ਝੁਕਾਉਂਦਿਆਂ ਮਾਤਾ ਜੀ ਨੇ ਕੇਵਲ ਏਨਾ ਹੀ ਕਿਹਾ :

"ਤੇਰਾ ਕੀਆ ਮੀਠਾ ਲਾਗੈ॥
ਹਰਿਨਾਮੁ ਪਦਾਰਥੁ ਨਾਨਕੁ ਮਾਂਗੈ॥"

ਬਹੁਤ ਲੰਮੀ ਕਹਾਣੀ ਹੈ। ਦੁੱਖ ਵੀ ਵੇਖੇ, ਸੁੱਖ ਵੀ ਮਾਣੇ, ਪਰ ਇਨਸਾਨ ਦੀ ਪਰਖ ਤਾਂ ਔਖੇ ਸਮੇਂ ਹੀ ਹੁੰਦੀ ਹੈ। 'ਸ੍ਰੀ ਰਾਮਚਰਿਤ ਮਾਣਸ', ਜਾਂ ਆਮ ਪ੍ਰਸਿੱਧ 'ਤੁਲਸੀ ਰਾਮਾਇਣ' ਦੇ ਕਰਤਾ ਗੋਸਾਈਂ ਤੁਲਸੀ ਦਾਸ ਜੀ ਲਿਖਦੇ ਹਨ :

"ਧੀਰਜ, ਧਰਮ, ਮਿਤ੍ਰ ਅਰੁ ਨਾਰੀ।
ਆਪਦ ਕਾਲ ਪਰਖਿਅਹਿੰ ਚਾਰੀ।"

ਸਾਡੇ ਸਾਹਮਣੇ ਕੇਵਲ ਧੀਰਜ ਤੇ ਧਰਮ ਦੀ ਹੀ ਪ੍ਰੀਖਿਆ ਹੈ। ਅਨੰਦਪੁਰ ਦੀ ਜਿਸ ਪਵਿੱਤਰ ਧਰਤੀ ਨਾਲ ਜੀਵਨ ਭਰ ਦੀਆਂ ਯਾਦਾਂ ਜੁੜੀਆਂ ਹੋਈਆਂ ਸਨ, ਔਖੇ ਸਮੇਂ ਉਹ ਹਮੇਸ਼ਾਂ ਵਾਸਤੇ ਛੱਡਣਾ ਪੈ ਗਿਆ। ਹਨ੍ਹੇਰੀ ਰਾਤ, ਛੋਟੇ ਪੋਤਰਿਆਂ ਨੂੰ ਛਾਤੀ ਨਾਲ ਲਾ ਕੇ ਮਾਤਾ ਜੀ ਸਦਾ ਵਾਸਤੇ ਉਸ ਭੂਮੀ ਨੂੰ ਛੱਡ ਤੁਰੇ।

ਏਥੇ ਕੁਛ ਹੋਰ ਸ਼ਬਦ ਵੀ ਕਹਿਣਾ ਚਾਹੁੰਦਾ ਹਾਂ। ਇਸ ਬਲਵਾਨ ਚਰਿੱਤਰ ਦੀ ਮਾਲਕ ਮਾਤਾ ਗੁਜਰੀ ਜੀ ਨਾਲ ਕੁਝ ਪੁਰਾਣੇ ਇਤਿਹਾਸਕਾਰ ਨੇ ਇਨਸਾਫ਼ ਨਹੀਂ ਕੀਤਾ। 'ਸੂਰਜ ਪ੍ਰਕਾਸ਼' ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਤਾਂ ਬੇਦਾਵੀਆਂ ਦਾ ਮੋਢੀ ਮਾਤਾ ਗੁਜਰੀ ਜੀ ਨੂੰ ਹੀ ਸਿੱਧ ਕੀਤਾ ਹੈ।

ਰਾਜਿਆਂ ਦੀਆਂ ਕਿਸਮਾਂ ਤੇ ਔਰੰਗਜ਼ੇਬ ਦੀ ਚਿੱਠੀ ਨੇ ਭੁੱਖ ਦੇ ਮਾਰਿਆਂ ਸਿੱਖਾਂ ਨੂੰ ਕੁਝ ਡੁਲਾ ਦਿੱਤਾ। ਬਹੁਤ ਵੱਡੀ ਬਿਪਤਾ ਸੀ। ਅੱਠ ਮਹੀਨੇ ਦਾ ਲੰਮਾ ਘੇਰਾ। ਅਨੰਦਪੁਰ ਵਿੱਚ ਖਾਣ ਨੂੰ ਕਝ ਨਹੀਂ ਸੀ ਰਿਹਾ। ਭੁੱਖ ਦਾ ਟਾਕਰਾ ਕਰਨਾ ਬਹੁਤ ਔਖਾ ਹੈ। ਸਿੱਖਾਂ ਨੇ ਜ਼ੋਰ ਪਾਇਆ ਕਿ ਅਨੰਦਪੁਰ ਛੱਡ ਦੇਣਾ ਚਾਹੀਦਾ ਹੈ, ਪਰ ਗੁਰਦੇਵ ਇਸ ਸਲਾਹ ਨਾਲ ਸਹਿਮਤ ਨਹੀਂ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੁਰਦੇਵ ਨੇ ਅੰਤ ਸਿੱਖਾਂ ਨੂੰ ਨਾਰਾਜ਼ ਹੋ ਕੇ ਕਿਹਾ :

"ਤੁਮ ਜਾਨਹੁ, ਜਿਨ ਜਿਨ ਜਨ ਜਾਨਾ।
ਲਿਖਹੁ ਬੇਦਾਵਾ, ਕਰਹੁ ਪਿਯਾਨਾ।'
ਸਭ ਜਾਨਹਿ, ਗੁਰ ਰਹੇ ਹਟਾਇ।
ਨਹਿ ਬਚ ਮਾਨੇ, ਮਰਹਿ ਸਜਾਇ।
ਅਸ ਹਠ ਕੇ ਬਚ ਸੁਨ ਕਰ ਸਾਰੇ।
ਬਿਹਬਲ ਚਿੰਤਤ ਖਰੇ ਦੁਖਾਰੇ।"

ਬਹੁਤ ਵੱਡੀ ਸ਼ਰਤ ਸੀ, ਬੇਦਾਵਾ ਲਿਖ ਦਿਉ ਤੇ ਚਲੇ ਜਾਉ। ਗੁਰੂ ਜੀ ਦਾ ਹਠ ਵੇਖ ਕੇ ਸਾਰੇ ਚਿੰਤਾ ਵਿੱਚ ਡੁੱਬੇ, ਤੇ ਦੁਖੀ ਹੋ ਕੇ ਖਲੇ ਰਹੇ, ਪਰ ਕਿਸੇ ਨੇ ਬੇਦਾਵਾ ਨਹੀਂ ਲਿਖਿਆ।

ਭਾਈ ਸਾਹਿਬ ਲਿਖਦੇ ਹਨ ਕਿ ਅਗਲੇ ਦਿਨ ਫਿਰ ਵੈਰੀਆਂ ਦੇ ਦੂਤ ਆ ਗਏ। ਉਹਨਾਂ ਦੇ ਪ੍ਰੇਰੇ ਹੋਏ ਮਾਤਾ ਜੀ ਵੀ ਗੁਰੂ ਮਹਾਰਾਜ ਪਾਸ ਆਏ, ਪਰ ਗੁਰੂ ਜੀ ਫਿਰ ਵੀ

ਨਾ ਮੰਨੇ, ਤਾਂ ਮਾਤਾ ਜੀ ਨੇ ਨਾਰਾਜ਼ ਹੋ ਕੇ ਸਭ ਤੋਂ ਪਹਿਲਾਂ ਆਪ ਬੇਦਾਵਾ ਲਿਖਿਆ। ਸੂਰਜ ਪ੍ਰਕਾਸ਼ ਦੇ ਸ਼ਬਦ ਹਨ :

"ਭਈ ਕੌਂਪ ਮਨ ਮਾਤ ਬਡੇਰੀ।
ਲਿਖਯੋ ਬੇਦਾਵਾ ਜਨਨਿ ਨ ਤੇਰੀ।
ਉਠ ਕਰ ਆਈ ਕੀਨਸ ਤਿਆਗੀ।
ਜੁਗ ਪੋਤ੍ਰੇ ਪ੍ਰਿਯ ਕਰੋ ਅਗਾਰੀ।
ਦੇਖ ਮਾਤ ਕੀ ਗਤ ਧ੍ਰਿਤਹਾਲੇ।
ਲਿਖਨ ਬਿਦਾਵਾ ਸਿੰਘ ਦੁਖਾਲੇ।"

ਇਹਨਾਂ ਪੰਗਤੀਆਂ ਦਾ ਅਰਥ ਬੜਾ ਸਾਫ਼ ਹੈ। ਗ਼ੁੱਸੇ ਵਿੱਚ ਆ ਕੇ ਸਭ ਤੋਂ ਪਹਿਲਾਂ ਮਾਤਾ ਗੁਜਰੀ ਜੀ ਨੇ ਬੇਦਾਵਾ ਲਿਖਿਆ, ਸਗੋਂ ਸ਼ਬਦਾਂ ਦੇ ਅਰਥਾਂ ਮਗਰ ਜਾਈਏ, ਤਾਂ ਇਸ ਨੂੰ 'ਪਾਰਖ਼ਤੀ' ਕਹਿਣਾ ਚਾਹੀਦਾ ਹੈ। ਮਾਤਾ ਜੀ ਨੇ ਲਿਖ ਦਿੱਤਾ, ਕਿ ਮੈਂ ਤੇਰੀ ਮਾਂ ਹੀ ਨਹੀਂ। ਮਾਤਾ ਜੀ ਵੱਲ ਵੇਖ ਕੇ ਸਿੱਖਾਂ ਨੇ ਵੀ ਬੜੇ ਦੁੱਖੀ ਦਿਲ ਨਾਲ ਬੇਦਾਵਾ ਲਿਖਿਆ।

ਕੋਈ ਵੀ ਸ਼ਰਧਾਵਾਨ ਸਿੱਖ ਇਸ ਗੱਲ ਉੱਤੇ ਯਕੀਨ ਕਰੇਗਾ ਕਿ ਜਿਸ ਮਾਂ ਨੇ ਬੜਾ ਕਠਿਨ ਤਪ ਕਰਕੇ ਈਸ਼ਵਰ ਕੋਲੋਂ ਪੁੱਤਰ ਦੀ ਦਾਤ ਵਜੋਂ ਗੁਰੂ ਗੋਬਿੰਦ ਸਿੰਘ ਨੂੰ ਮੰਗਿਆ ਸੀ, ਓਸੇ ਮਾਂ ਨੇ ਸਰੀਰਕ ਦੁੱਖਾਂ ਤੋਂ ਘਬਰਾ ਕੇ ਲਿਖ ਦਿੱਤਾ ਕਿ ਮੈਂ ਤੇਰੀ ਮਾਂ ਹੀ ਨਹੀਂ।

ਬਚਿਤ੍ਰ ਨਾਟਕ ਪੜ੍ਹੋ। ਹਜ਼ੂਰ ਇਸ ਵਰ ਮੰਗਣ ਦਾ ਸਾਫ਼ ਇਸ਼ਾਰਾ ਕਰਦੇ ਹਨ :

"ਤਾਤ ਮਾਤ ਮੁਰ ਅਲਖ ਅਰਾਧਾ।
ਬਹੁ ਬਿਧਿ ਜੋਗ ਸਾਧਨਾ ਸਾਧਾ।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਤੇ ਭਏ ਪ੍ਰਸੰਨਿ ਗੁਰਦੇਵਾ।
ਤਿਨ ਪ੍ਰਭ ਜਬ ਆਇਸ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ।"

"ਮੇਰੇ ਮਾਤਾ-ਪਿਤਾ ਨੇ ਕਠਿਨ ਤਪ ਕੀਤਾ। ਉਹਨਾਂ ਦੀ ਸੇਵਾ ਭਗਤੀ 'ਤੇ ਪ੍ਰਸੰਨ ਹੋ ਕੇ, ਈਸ਼ਵਰ ਨੇ ਮੈਨੂੰ ਹੁਕਮ ਕੀਤਾ, ਤਦ ਮੈਂ ਕਲਿਜੁਗ ਵਿੱਚ ਜਨਮ ਧਾਰਿਆ। ਭਾਵ, ਮੇਰੇ ਮਾਤਾ-ਪਿਤਾ ਨੇ ਅਕਾਲ ਪੁਰਖ ਦੀ ਅਰਾਧਨਾ ਕਰਕੇ ਵਰ ਮੰਗਿਆ, ਤਾਂ ਸਾਨੂੰ ਸੰਸਾਰ ਵਿੱਚ ਆਉਣਾ ਪਿਆ।

ਜ਼ਰਾ ਠੰਢੇ ਦਿਲ ਨਾਲ ਸੋਚੋ, ਮਾਤਾ ਗੁਜਰੀ ਜੀ ਤੋਂ ਅਜਿਹੇ ਬਿਦਾਵੇ ਦੀ, ਜਾਂ ਪਾਰਖ਼ਤੀ ਦੀ ਆਸ ਰਖੀ ਜਾ ਸਕਦੀ ਹੈ?

ਅੱਜ ਸਾਡਾ ਨਿਸ਼ਾਨਾ ਬਿਦਾਵੇ ਬਾਰੇ ਵਿਸਥਾਰ ਨਾਲ ਕਹਿਣਾ ਨਹੀਂ। ਵੈਸੇ ਪੁਰਾਤਨ ਇਤਿਹਾਸਾਂ ਦੀ ਖੋਜ ਦੇ ਆਧਾਰ ਉੱਤੇ ਮੇਰੀ ਰਾਇ ਹੈ ਕਿ ਬਿਦਾਵਾ ਕਦੇ ਨਹੀਂ ਲਿਖਿਆ ਗਿਆ। ਕੇਵਲ ਦੁਨੀ ਚੰਦ ਮਸੰਦ ਤੇ ਉਸ ਦੇ ਕੁਝ ਸਾਥੀ ਹੀ ਮਹਾਰਾਜ ਦਾ ਸਾਥ ਛੱਡ ਕੇ ਗਏ ਸਨ। ਇਸ ਮਜ਼ਮੂਨ 'ਤੇ ਫਿਰ ਕਿਸੇ ਲੈਕਚਰ ਵਿੱਚ ਵਿਚਾਰ ਕਰਾਂਗੇ।

ਪੋਹ ਦੀ ਹਨ੍ਹੇਰੀ ਤੇ ਕਕਰੀਲੀ ਰਾਤ। ਪਿਆਰੀ ਅਨੰਦਪੁਰੀ ਨੂੰ ਸਦਾ ਵਾਸਤੇ ਛੱਡ ਕੇ ਤੁਰ ਪਏ।

ਮੁਸੀਬਤ ਕਦੇ ਇਕੱਲੀ ਨਹੀਂ ਆਉਂਦੀ। ਹੱਡਾਂ ਨੂੰ ਕੜਕਾਉਂਦੀ ਸਰਦੀ, ਠੱਕੇ ਦੀ ਬਾਰਸ਼, ਪਿੱਛੇ ਚੜ੍ਹਿਆ ਆ ਰਿਹਾ ਵੈਰੀ ਦਾ ਟਿੱਡੀ ਦਲ ਤੇ ਸਾਹਮਣੇ ਸਰਸਾ ਨਦੀ ਠਾਠਾਂ ਮਾਰ ਰਹੀ ਹੈ।

ਸਾਰਾ ਪਰਿਵਾਰ ਵਿਛੜ ਗਿਆ, ਗੁਰੂ ਸਾਹਿਬ ਵਿਛੜ ਗਏ, ਦੋਵੇਂ ਵੱਡੇ ਪੋਤਰੇ ਵਿਛੜ ਗਏ। ਦੋਵੇਂ ਨੌਂਹਾਂ ਵਿਛੜ ਗਈਆਂ, ਦਇਆ ਸਿੰਘ, ਧਰਮ ਸਿੰਘ ਵਿਛੜ ਗਏ. ਮਾਤਾ ਜੀ ਦੀ ਗੋਦੀ ਵਿੱਚ ਰਹਿ ਗਏ ਦੋਵੇਂ ਛੋਟੇ ਪੋਤਰੇ ਤੇ ਜਾਂ ਇਕ ਘਰ ਦਾ ਰਸੋਈਆ, ਗੰਗੂ ਬ੍ਰਹਿਮਣ।

ਕਿਵੇਂ ਨਾ ਕਿਵੇਂ ਸਰਸਾ ਪਾਰ ਹੋਏ। ਰਾਤ ਦਾ ਬਾਕੀ ਹਿੱਸਾ ਰੋਪੜ ਗੁਜ਼ਾਰਿਆ ਤੇ ਅਗਲੀ ਰਾਤ ਗੰਗੂ ਦੇ ਘਰ ਜਾ ਪਹੁੰਚੇ।

ਮਨੁੱਖ ਦਾ ਮਨ ਡੋਲਦਿਆਂ ਚਿਰ ਨਹੀਂ ਲੱਗਦਾ। ਗੰਗੂ ਦਾ ਮਨ ਵੀ ਡੋਲ ਗਿਆ। ਕੁਝ ਸੋਨੇ ਦੀਆਂ ਮੋਹਰਾਂ ਨੇ, ਚਾਂਦੀ ਦੇ ਛਿੱਲੜਾਂ ਨੇ ਉਸ ਨੂੰ ਨਿਮਕ-ਹਰਾਮ ਬਣਾ ਦਿੱਤਾ। ਪੁੱਤਾਂ ਵਾਂਗ ਪਾਲਿਆ ਹੋਇਆ ਘਰ ਦਾ ਰਸੋਈਆ ਦੁਸ਼ਮਣ ਬਣ ਗਿਆ। ਥੋੜ੍ਹੇ ਜਿਹੇ ਝਗੜੇ ਦਾ ਬਹਾਨਾ ਲਾ ਕੇ ਉਹ ਮੁਰੰਡੇ ਦੇ ਹਾਕਮਾਂ ਨੂੰ ਚੜ੍ਹਾ ਕੇ ਲੈ ਆਇਆ। ਧਨ ਦੇ ਲਾਲਚ ਵਿੱਚ ਉਹਨੇ ਧਰਮ ਗੁਆ ਲਿਆ। ਜਾਨੀ ਖ਼ਾਂ, ਮਾਨੀ ਖ਼ਾਂ ਨੇ ਸਣੇ ਸਾਹਿਬਜ਼ਾਦਿਆਂ ਮਾਤਾ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਇਕ ਰਾਤ ਮੁਰੰਡੇ ਦੀ ਜੇਲ੍ਹ ਵਿੱਚ ਰਖ ਕੇ ਅਗਲੇ ਦਿਨ ਸਰਹਿੰਦ ਪੁਚਾ ਦਿੱਤਾ। ਠੰਢੇ ਬੁਰਜ ਵਿੱਚ ਕੈਦ, ਸਰਦੀ ਤੋਂ ਬਚਣ ਵਾਸਤੇ ਗਰਮ ਬਸਤਰ ਕੋਲ ਨਹੀਂ, ਪੰਧ ਦਾ ਥਕੇਵਾਂ, ਢਿੱਡੋਂ ਭੁੱਖੇ, ਸਾਰੀ ਰਾਤ ਮਾਤਾ ਜੀ ਨੇ ਪੋਤਰਿਆਂ ਨੂੰ ਗੋਦੀ ਵਿੱਚ ਥਪਕਦਿਆਂ ਅੱਖਾਂ ਵਿੱਚ ਦੀ ਗੁਜ਼ਾਰ ਦਿੱਤੀ।

ਸਾਧਾਰਣ ਮਨੁੱਖ ਹੁੰਦਾ ਤਾਂ ਕਿਸਮਤ 'ਤੇ ਗਿਲ੍ਹਾ ਕਰਦਾ ਹੋਇਆ, ਹਉਕਾ ਭਰ ਕੇ ਕਹਿੰਦਾ :

"ਸਿਆਹ ਬਖ਼ਤੀ ਮੇਂ ਕਬ ਕੋਈ ਕਿਸੀ ਕਾ ਸਾਥ ਦੇਤਾ ਹੈ
ਕਿ ਤਾਰੀਕੀ ਮੇਂ ਸਾਇਆ ਭੀ ਜੁਦਾ ਹੋਤਾ ਹੈ ਇਨਸਾਂ ਸੇ।"

ਮਗਰ ਪ੍ਰਭੂ ਦੇ ਭਾਣੇ ਨੂੰ ਸਿਰ ਮੱਥੇ ਝਲਦੇ ਹੋਏ ਮਾਤਾ ਜੀ ਕਹਿ ਰਹੇ ਹਨ :

"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ।
ਜੇ ਭੁਖ ਦੇਹਿ, ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ।"

ਇਸ ਨੂੰ ਕਹਿੰਦੇ ਹਨ 'ਹੁਕਮਿ ਰਜਾਈ ਚਲਣਾ।' ਉਸ ਦੇ ਭਾਣੇ ਵਿੱਚ ਸੰਤੁਸ਼ਟ ਰਹਿਣਾ। ਗੁਰਦੇਵ ਫ਼ੁਰਮਾਉਂਦੇ ਹਨ :

"ਜਿਨਾ ਭਾਣੇ ਕਾ ਰਸੁ ਆਇਆ।
ਤਿਨੁ ਵਿਚਹੁ ਭਰਮੁ ਚੁਕਾਇਆ।"

ਪ੍ਰੀਖਿਆ ਦੀ ਘੜੀ ਆ ਗਈ। ਸੂਬੇਦਾਰ ਸਰਹਿੰਦ ਵਜ਼ੀਰ ਖ਼ਾਂ ਦੀ ਕਚਹਿਰੀ ਲੱਗੀ। ਸਾਹਿਬਜ਼ਾਦਿਆਂ ਨੂੰ ਪੇਸ਼ ਕੀਤਾ ਗਿਆ। ਉਮਰੋਂ ਛੋਟੇ, ਸਿਦਕ ਵਿੱਚ ਪੂਰੇ, ਉਹਨਾਂ ਬੜੀ ਨਿਰਭੈਅਤਾ ਨਾਲ ਫ਼ਤਹਿ ਬੁਲਾਈ।

ਯਾਦ ਰੱਖੋ, ਧਰਮੀ ਦੇ ਮਨ ਵਿੱਚ ਭੈਅ ਨਹੀਂ ਹੁੰਦਾ। ਗੁਰਦੇਵ ਫ਼ੁਰਮਾਉਂਦੇ ਹਨ :

"ਸੋ ਡਰੈ, ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ।"

ਮਨੁੱਖ ਸਦਾ ਆਪਣੇ ਪਾਪ ਤੋਂ ਡਰਦਾ ਹੈ, ਆਪਣੀ ਕਮਜ਼ੋਰੀ ਤੋਂ ਡਰਦਾ ਹੈ। ਨਿਰਪਾਪ ਨੂੰ ਡਰ ਕੇਹਾ। ਉਹ ਤਾਂ ਹਰ ਮੁਸੀਬਤ ਨੂੰ ਖਿੜੇ ਮੱਥੇ ਜੀ-ਆਇਆਂ ਆਖਣ ਦੀ ਹਿੰਮਤ ਰੱਖਦਾ ਹੈ।

ਮੁਗ਼ਲ ਰਾਜ ਵਿੱਚ ਇਕੋ ਸ਼ਰਤ ਸੀ। ਕਾਬੂ ਆਇਆ ਪ੍ਰਾਣੀ ਮੁਸਲਮਾਨ ਹੋਣਾ ਮੰਨ ਜਾਏ ਤਾਂ ਸਭ ਗੁਨਾਹ ਮਾਫ਼, ਨਹੀਂ ਤਾਂ ਮੌਤ ਲਾਜ਼ਮੀ ਸੀ। ਸਾਹਿਬਜ਼ਾਦਿਆਂ ਇਸ ਸਵਾਲ ਦੇ ਉੱਤਰ ਵਿੱਚ ਬੜੀ ਦਲੇਰੀ ਨਾਲ ਕਿਹਾ ਕਿ ਉਹ ਸਿਰ ਦੇਣਾ ਜਾਣਦੇ ਹਨ, ਧਰਮ ਤਿਆਗਣਾ ਨਹੀਂ।

ਅੰਤ ਮੌਤ ਦੀ ਸਜ਼ਾ ਦਿੱਤੀ ਗਈ। ਮੁਫ਼ਤੀ ਨੇ ਫ਼ਤਵਾ ਦਿੱਤਾ, ਮੌਤ ਤੋਂ ਪਹਿਲਾਂ ਮੌਤ ਦਾ ਭੈਅ ਦੇ ਕੇ ਵੇਖ ਲਿਆ ਜਾਵੇ, ਭਲਾ ਜੇ ਇਹ ਡਰ ਕੇ ਇਸਲਾਮ ਕਬੂਲ ਕਰ ਲੈਣ ਤਾਂ। ਤਜਵੀਜ਼ ਹੋਇਆ ਕਿ ਉਹਨਾਂ ਨੂੰ ਜਿਊਂਦੀ-ਜਾਨ ਦੀਵਾਰ ਵਿੱਚ ਚਿਣ ਦਿੱਤਾ ਜਾਵੇ।

ਗਿਆਨੀ ਗਿਆਨ ਸਿੰਘ ਲਿਖਦਾ ਹੈ :

ਨਾਜ਼ਮ ਪਾਪੀ ਕਹਯੋ ਸੁਨਾਈ।
ਦਿਹੁ ਦਿਵਾਰ ਮੈਂ ਇਨੈ ਚਿਨਾਈ।
ਜੇ ਮਾਨੇਗੇ ਦੀਨ ਹਮਾਰਾ।
ਤੋ ਕਰਹੌ ਇਨ ਕਾ ਛੁਟਕਾਰਾ।
ਹੁਤੋ ਦਰੋਗਾ ਸੱਯਦ ਤਹਾਂ।
ਬਸਨੇਹਾਰ ਸਮਾਣੇ ਅਹਾਂ।
ਪਕੜ ਲੈ ਗਿਓ ਜਹਾਂ ਮਿਮਾਰ।
ਬੁਰਜ ਰਹੇ ਥੇ ਕਰ ਤੈਆਰ।
ਇਨ ਦੋਨੋ ਕੋ ਬੀਚ ਦਿਵਾਰੈਂ।
ਚਿਣਨ ਲਗੇ ਪਾਹਨ ਦਿਲ ਭਾਰੈਂ।............
ਗੋਡਿਆਂ ਤੋੜੀ ਕੰਧ ਜੋ ਆਈ।
ਚਿਣਦੇ ਜਾਵਣ ਤੁਰਕ ਕਸਾਈ।
ਜਾਇ ਬਜੀਦੇ ਫੇਰ ਉਚਾਰਾ।
ਹੁਣ ਬੀ ਮੰਨੋ ਹੁਇ ਛੁਟਕਾਰਾ।
ਦੀਨ ਕਬੂਲੋ, ਮੌਜਾਂ ਮਾਣੋ।
ਕਿਉਂ ਖੋਵਤ ਹੋ ਜਾਨ ਅਜਾਣੋ।
ਜੋਰਾਵਰ ਸਿੰਘ ਏਹੁ ਸੁਣਾਈ।
ਦੁਸ਼ਟ ਹਰਾਮੀ ਕਰ ਬੁਰਿਆਈ।
ਤੇਰੇ ਕਹੇ ਧਰਮ ਨਾ ਤਜ ਹੈਂ।
ਧਰਮ ਹਮਾਰਾ ਰਾਖੇ ਲਜ ਹੈਂ।.......

ਸੁਣ ਕੇ ਨਾਜ਼ਮ ਹੋਇ ਸ਼ਰਮਿੰਦਾ।
ਪਿਛੇ ਹਟਿਆ ਜਬ ਹੀ ਗੰਦਾ।
ਫਟਿਓ ਬੁਰਜ ਜਿਸਮੇਂ ਥੇ ਚਿਨਤੇ।
ਈਟੇਂ ਇਤ ਉਤ ਚਲੀ ਅਗਿਨਤੇ।
ਜ਼ਖ਼ਮੀ ਕਰੇ ਤੁਰਕ ਬਹੁ ਮਾਰੇ।
ਰੌਰਾ ਪਰਿਓ ਸ਼ਹਿਰ ਮਝਾਰੇ।
ਛੋਡ ਭਗੇ ਸਭ ਈ ਇਤ ਉਤੈਂ।
ਟੋਡਰ ਮੱਲ ਕੇ ਪੌਤ੍ਰਨ ਸੁਤੈਂ।
ਹੁਕਮ ਬਜੀਦੇ ਖ਼ਾਂ ਕੇ ਸਾਥ।
ਆਇ ਉਠਾਏ ਹਾਥੋਂ ਹਾਥ।
ਦਈ ਮਿਮਾਈ ਦੂਧ ਪਿਲਾਏ।
ਫਿਰ ਮਾਤਾ ਜੀ ਪਾਸ ਪੁਚਾਏ।

ਅਰਥ ਬੜੇ ਸਾਫ਼ ਹਨ। ਦੀਵਾਰ ਉੱਤੇ ਸਾਹਿਬਜ਼ਾਦਿਆਂ ਨੂੰ ਖੜੇ ਕਰਕੇ ਇੱਟਾਂ ਲਾਉਣ ਲੱਗ ਪਏ। ਕੰਧ ਗੋਡਿਆਂ ਤੱਕ ਪੁੱਜੀ ਤਾਂ ਫਟ ਗਈ। ਸਾਹਿਬਜ਼ਾਦੇ ਬੇਹੋਸ਼ ਹੋ ਕੇ ਡਿੱਗ ਪਏ। ਸੂਬੇ ਦੇ ਹੁਕਮ ਨਾਲ ਉਹਨਾਂ ਨੂੰ ਦੁੱਧ ਪਿਆ ਕੇ ਕੁਝ ਹੋਸ਼ ਵਿੱਚ ਲਿਆਂਦਾ ਤੇ ਓਸੇ ਹਾਲਤ ਵਿੱਚ ਮਾਤਾ ਜੀ ਕੋਲ ਪੁਚਾ ਦਿੱਤਾ ਗਿਆ। ਸੂਬੇ ਵੱਲੋਂ ਭੇਜੇ ਕੁਝ ਪਤਵੰਤੇ ਹਿੰਦੂ ਤੇ ਮੁਸਲਮਾਨ ਮਾਤਾ ਜੀ ਪਾਸ ਗਏ। ਉਹਨਾਂ ਮਾਤਾ ਜੀ ਨੂੰ ਬੇ-ਹੌਸਲਾ ਕਰਨ ਵਾਸਤੇ ਝੂਠੀ ਖ਼ਬਰ ਦਿੱਤੀ ਕਿ ਚਮਕੌਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਵੀ ਸ਼ਹੀਦ ਹੋ ਗਏ ਹਨ। ਗਵਾਹੀ ਵਜੋਂ ਪੜ੍ਹੋ ਗੁਰ-ਬਿਲਾਸ ਭਾਈ ਸੁੱਖਾ ਸਿੰਘ :

"ਤੁਮਰੋ ਪਿਤਾ ਮਧਿ ਚਮਕੌਰ।
ਮਾਰਿ ਲਯੋ ਗੜ੍ਹ ਮਧਿ ਤਿਤ ਠੌਰ।"

ਏਹਾ ਗੱਲ ਭਾਈ ਸੰਤੋਖ ਸਿੰਘ ਕਹਿੰਦੇ ਹਨ :

"ਸਾਹਿਬਜ਼ਾਦਿਓ, ਪਿਤਾ ਤੁਮਾਰਾ।
ਗਢ ਚਮਕੌਰ ਘੇਰ ਗਹਿ ਮਾਰਾ।"

ਸੂਬੇਦਾਰ ਦੇ ਮੁਸਾਹਿਬਾਂ ਨੇ ਹਮਦਰਦੀ ਜਤਾਉਂਦਿਆਂ ਕਿਹਾ, "ਮਾਤਾ ਜੀ! ਤੁਹਾਡੇ ਸਾਰੇ ਸਿੱਖ, ਵੱਡੇ ਦੋਵੇਂ ਪੋਤਰੇ ਤੇ ਗੁਰੂ ਗੋਬਿੰਦ ਸਿੰਘ ਵੀ, ਸਭ ਚਮਕੌਰ ਵਿੱਚ ਮਾਰੇ ਗਏ ਹਨ। ਇਹ ਛੋਟੇ ਪੋਤਰੇ ਹੀ ਇਸ ਵੇਲੇ ਤੇਰੇ ਬੰਸ ਦੀ ਨਿਸ਼ਾਨੀ ਰਹਿ ਗਏ ਹਨ। ਖ਼ੁਦਾ ਦਾ ਸੱਚਾ ਦੀਨ ਪ੍ਰਵਾਨ ਕਰਕੇ ਇਹਨਾਂ ਦੀ ਜਾਨ ਬਚਾ ਲਵੋ। ਜ਼ਿੰਦਗੀ ਦੀਆਂ ਹਰ ਤਰ੍ਹਾਂ ਦੀਆਂ ਸਹੂਲਤਾਂ ਮਿਲ ਜਾਣਗੀਆਂ, ਨਹੀਂ ਤਾਂ ਜੇ ਭਲਕੇ ਵੀ ਇਹਨਾਂ ਬਾਲਕਾਂ ਨੇ ਆਪਣੀ ਜ਼ਿੱਦ ਨਾ ਛੱਡੀ ਤਾਂ ਬੜੇ ਤਸੀਹੇ ਦੇ ਕੇ ਇਹਨਾਂ ਦੀ ਜਾਨ ਲਈ ਜਾਵੇਗੀ। ਚੰਗੀ ਤਰ੍ਹਾਂ ਸੋਚ ਲਵੋ। ਜ਼ਿੱਦ ਕਰਕੇ ਆਪਣੀ ਕੁਲ ਦਾ ਨਾਸ਼ ਨਾ ਕਰਾਓ। ਰਾਤ ਭਰ ਮੁਹਲਤ ਹੈ, ਇਹਨਾਂ ਨੂੰ ਸਮਝਾ ਲਵੋ ਤੇ ਆਪਣੇ ਖ਼ਾਨਦਾਨ ਦੀ ਜੜ੍ਹ ਰੱਖ ਲਵੋ।"

ਸਾਰੀ ਰਾਤ ਗੋਦੀ ਵਿੱਚ ਲੈ ਕੇ ਮਾਤਾ ਗੁਜਰੀ ਛੋਟੇ-ਛੋਟੇ ਪੋਤਰਿਆਂ ਨੂੰ ਬਜ਼ੁਰਗਾਂ ਦੀਆਂ ਕਹਾਣੀਆਂ ਸੁਣਾਉਂਦੀ ਰਹੀ। ਉਹਨਾਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ ਸਾਖੀ ਸੁਣਾਈ। ਦੇਗ ਵਿੱਚ ਉਬਾਲੇ ਗਏ, ਤੱਤੀ ਤਵੀ 'ਤੇ ਬਿਠਾ ਕੇ, ਉੱਪਰੋਂ ਸੜਦੀ

ਬਲਦੀ ਰੇਤ ਪਾ ਕੇ ਸਾੜੇ ਗਏ, ਪਰ ਉਹਨਾਂ ਆਪਣਾ ਧਰਮ ਨਹੀਂ ਹਾਰਿਆ। ਗੁਰੂ ਤੇਗ਼ ਬਹਾਦਰ ਜੀ ਦੀ ਸਾਖੀ ਸੁਣਾਈ, ਉਹਨਾਂ ਸੀਸ ਦੇ ਦਿੱਤਾ, ਪਰ ਧਰਮ ਨਹੀਂ ਹਾਰਿਆ। ਮਾਂ ਦੀ ਸਿੱਖਿਆ ਬੱਚਿਆਂ ਦੇ ਦਿਲਾਂ ਉੱਤੇ ਉਕਰੀ ਗਈ।

ਅਗਲਾ ਦਿਨ ਚੜ੍ਹਿਆ। ਸਰਕਾਰੀ ਪਿਆਦੇ ਆਏ।

"ਮਾਂ! ਬੱਚਿਆਂ ਨੂੰ ਸਮਝਾ ਲਿਆ ਹੈ ?"

"ਹਾਂ, ਸਮਝਾ ਲਿਆ ਹੈ। ਮੈਨੂੰ ਆਸ ਹੈ, ਇਹ ਮੇਰੀ ਸਿੱਖਿਆ ਭੁੱਲਣਗੇ ਨਹੀਂ।" ਮਾਤਾ ਜੀ ਨੇ ਬੜੇ ਧੀਰਜ ਨਾਲ ਕਿਹਾ।

ਮਾਤਾ ਗੁਜਰੀ ਨੇ ਹੱਥੀਂ ਪੋਤਰਿਆਂ ਦੇ ਮੂੰਹ ਧੋਤੇ, ਦਸਤਾਰੇ ਸਜਾਏ। ਕੰਵਲ ਫੁੱਲ ਵਰਗੇ ਦੋ ਹੱਸਦੇ ਚਿਹਰੇ ਵੇਖ ਕੇ ਮਾਂ ਦੀ ਮਮਤਾ ਜ਼ਰਾ ਮਚਲੀ। ਪੋਤਰਿਆਂ ਨੂੰ ਛਾਤੀ ਨਾਲ ਲਾ ਕੇ ਮਾਤਾ ਜੀ ਬੋਲੇ, "ਚੰਨਿਓਂ! ਜਿੰਨ੍ਹਾਂ ਚੰਨ ਮੁਖੜਿਆਂ ਵੱਲ ਵੇਖ ਕੇ ਮਾਂ ਦਾ ਦਿਲ ਮੋਹਿਆ ਜਾ ਰਿਹਾ ਹੈ, ਮੌਤ ਦਾ ਕਿਵੇਂ ਨਹੀਂ ਮੋਹਿਆ ਜਾਏਗਾ। ਜਾਓ, ਅੱਜ ਦੁਨੀਆਂ ਨੂੰ ਦੱਸ ਦਿਉ ਕਿ ਮੌਤ ਭਾਵੇਂ ਕਿਤਨੀ ਬਲਵਾਨ ਹੈ, ਪਰ ਮੌਤ ਉੱਤੇ ਫ਼ਤਹਿ ਪਾਉਣ ਵਾਲੇ ਵੀ ਹਨ। ਅੱਜ ਮੇਰਾ ਛੋਟਾ ਜਿਹਾ ਫ਼ਤਹਿ ਸਿੰਘ ਤੇ ਜ਼ੋਰਾਵਰ ਸਿੰਘ ਸੰਸਾਰ ਨੂੰ ਦੱਸ ਦੇਵੇਗਾ, ਕਿ :

"ਐਸੇ ਮਰਨੇ ਜੋ ਮਰੈ, ਬਹੁਰਿ ਨ ਮਰਨਾ ਹੋਇ।"

ਅੰਤ ਦੀ ਵਾਰ ਦਾਦੀ-ਮਾਂ ਦੇ ਚਰਨੀਂ ਹੱਥ ਲਾ ਕੇ ਦੋਵੇਂ ਯੋਧੇ ਤੁਰ ਪਏ। ਅਰਜ਼ ਹੈ :

ਤੁਰ ਪਏ ਦੋਵੇਂ ਲਾਡਲੇ ਜਦ ਫ਼ਤਹਿ ਬੁਲਾ ਕੇ
ਵਾਰ ਆਖ਼ਰੀ ਮਾਂ ਦੇ ਚਰਨੀਂ ਹੱਥ ਲਾ ਕੇ
ਬੂਹੇ ਵਿੱਚੋਂ ਪਰਤ ਕੇ ਬੋਲੇ ਮੁਸਕਾ ਕੇ
ਮਾਂ! ਉਡੀਕਾਂਗੇ ਅਸੀਂ ਸੱਚਖੰਡ ਵਿੱਚ ਜਾ ਕੇ
ਪਰ ਨਾ ਆਉਣਾ ਤੁਸਾਂ ਨੇ ਬਹੁਤਾ ਚਿਰ ਲਾ ਕੇ
ਥੱਕ ਨਾ ਜਾਈਏ ਅੰਮੀਏਂ! ਅਸੀਂ ਔਂਸੀਆਂ ਪਾ ਕੇ
ਸਾਡਾ ਜੀਅ ਨਹੀਂ ਲੱਗਣਾ, ਮਾਂ, ਛੇਤੀ ਆਉਣਾ
ਨਹੀਂ ਤਾਂ ਰੁੱਸ ਪਊ ਫ਼ਤਹਿ ਸਿੰਘ ਤੇਰਾ ਜੀ-ਪਰਚਾਉਣਾ

ਇਨਸਾਨ ਦਾ ਸੁਭਾਉ ਹੈ, ਇਹ ਆਪਣੇ ਮਨ ਦੀ ਵੇਦਨ ਸਦਾ ਆਪ ਤੋਂ ਛੋਟੇ ਦਾ ਆਸਰਾ ਲੈ ਕੇ ਪ੍ਰਗਟ ਕਰਦਾ ਹੈ। ਬਾਬਾ ਫ਼ਤਹਿ ਸਿੰਘ ਉਸ ਦਿਨ ਪੰਜ ਸਾਲ, ਦਸ ਮਹੀਨੇ ਤੇ ਦਸ ਦਿਨ ਦੇ ਸਨ। ਬਾਬਾ ਜ਼ੋਰਾਵਰ ਸਿੰਘ ਉਸ ਤੋਂ ਲਗਭਗ ਦੋ ਸਾਲ ਵਡੇਰੇ ਸਨ। ਉਮਰ ਦੇ ਮੁਤਾਬਿਕ ਉਹਨਾਂ ਦਾ ਗਿਆਨ ਵੀ ਵਧੇਰੇ ਸੀ, ਉਹ ਗੱਲ ਨੂੰ ਵਧੇਰੇ ਸਮਝਦੇ ਸਨ, ਪਰ ਉਹ ਆਪਣੇ ਮਨ ਦੀ ਆਪਣੇ ਛੋਟੇ ਵੀਰ ਦਾ ਆਸਰਾ ਲੈ ਕੇ ਕਹਿ ਰਹੇ ਸਨ। ਨਾਲ ਹੀ ਨਰਮ ਸ਼ਬਦਾਂ ਵਿੱਚ ਧਮਕੀ ਵੀ ਦੇ ਰਹੇ ਸਨ ਕਿ ਨਹੀਂ ਤਾਂ ਫ਼ਤਹਿ ਸਿੰਘ ਰੁੱਸ ਪਵੇਗਾ।

ਬਾਬਾ ਫ਼ਤਹਿ ਸਿੰਘ ਜੀ ਦੋ ਸਾਲ ਦੇ ਸਨ ਜਾਂ ਮਾਤਾ ਜੀਤੋ ਜੀ ਪਰਲੋਕ ਸਿਧਾਰ ਗਏ। ਦੋ ਸਾਲ ਦਾ ਪੋਤਰਾ ਮਾਤਾ ਗੁਜਰੀ ਜੀ ਨੂੰ ਸੰਭਾਲਣਾ ਪੈ ਗਿਆ।

ਮੇਰੀਆਂ ਬਜ਼ੁਰਗ ਭੈਣਾਂ ਇਸ ਗੱਲ ਨੂੰ ਵਧੇਰੇ ਸਮਝ ਸਕਣਗੀਆਂ। ਰੱਬ ਕਰੇ, ਕਿਸੇ ਦਾਦੀ ਨੂੰ ਏਨੀ ਛੋਟੀ ਉਮਰ ਦਾ ਮਾਂ-ਮਹਿੱਟਰ ਪੋਤਰਾ ਪਾਲਣਾ ਨਾ ਪੈ ਜਾਵੇ। ਪੋਤਰੇ ਨੌਂਹਾਂ ਦੀ ਗੋਦ ਵਿੱਚ ਹੀ ਪਲਣ, ਤਾਂ ਸੁੱਖ ਹੁੰਦਾ ਹੈ।

ਕਿੰਨੀਆਂ ਰਾਤਾਂ ਮਾਤਾ ਗੁਜਰੀ ਨੇ ਦੋ ਸਾਲ ਦੇ ਬਾਲਕ ਨੂੰ ਵਰਾਉਂਦਿਆਂ ਗੁਜ਼ਾਰੀਆਂ ਹੋਣਗੀਆਂ। ਮਾਂ ਬੱਚੇ ਨੂੰ ਮਿਠਿਆਈਆਂ ਦੇਂਦੀ ਹੈ, ਬਾਜ਼ੀਆਂ ਦੇਂਦੀ ਹੈ, ਫ਼ਤਹਿ ਸਿੰਘ ਦਾ ਖਿਡਾਵਾ ਚੌਂਪਾ ਸਿੰਘ ਸਾਹਮਣੇ ਘੋੜਾ ਬਣ ਕੇ ਨਾਚ ਕਰਦਾ ਹੈ। ਮਾਂ ਕਹਿੰਦੀ ਹੈ, "ਆਹ ਮੇਰੇ ਲਾਲ ਫ਼ਤਹਿ ਸਿੰਘ ਦਾ ਘੋੜਾ ਏ?"

ਦੋ ਸਾਲ ਦਾ ਬੱਚਾ ਸਿਰ ਫੇਰ ਕੇ ਕਹਿੰਦਾ ਹੈ, "ਨਹੀਂ, ਮੈਨੂੰ ਮਾਂ ਚਾਹੀਦੀ ਹੈ।"

ਮਾਤਾ ਗੁਜਰੀ ਉਸ ਨੂੰ ਮਾਂ ਕਿੱਥੋਂ ਦੇਵੇ? ਬੱਚੇ ਦਾ ਧਿਆਨ ਹੋਰ ਪਾਸੇ ਲਾਉਣ ਵਾਸਤੇ ਮਾਂ ਕਹਿੰਦੀ ਹੈ, "ਚੰਨ! ਤੇਰੀ ਮਾਂ ਸੱਚਖੰਡ ਚਲੀ ਗਈ ਹੈ।"

ਦੋ ਸਾਲ ਦਾ ਬੱਚਾ ਜ਼ਿੱਦ ਕਰਕੇ ਕਹਿੰਦਾ ਹੈ, "ਮੈਂ ਵੀ ਸੱਚਖੰਡ ਜਾਣਾ ਹੈ।"

ਸਾਧ ਸੰਗਤ! ਦੋ ਸਾਲ ਦਾ ਬਾਲਕ 'ਸੱਚਖੰਡ ਜਾਣ' ਦਾ ਅਰਥ ਨਹੀਂ ਸਮਝਦਾ, ਪਰ ਦਾਦੀ-ਮਾਂ ਸਮਝਦੀ ਹੈ। ਉਸ ਵੇਲੇ ਮਾਤਾ ਗੁਜਰੀ ਦੇ ਦਿਲ 'ਤੇ ਕੀ ਗੁਜ਼ਰਦੀ ਹੋਵੇਗੀ। ਕੇਵਲ ਅੰਦਾਜ਼ਾ ਲਾਇਆ ਜਾ ਸਕਦਾ ਹੈ। ਮਾਤਾ ਜੀ ਪੋਤਰੇ ਨੂੰ ਛਾਤੀ ਨਾਲ ਘੁੱਟ ਕੇ ਕਹਿੰਦੇ ਹਨ, "ਚੰਨਿਆ! ਜਿਸ ਦਿਨ ਤੂੰ ਸੱਚਖੰਡ ਜਾਵੇਂਗਾ, ਦਾਦੀ-ਮਾਂ ਤੇਰੇ ਨਾਲ ਚੱਲੇਗੀ।"

ਫਿਰ ਸੁਣੋ ਜ਼ੋਰਾਵਰ ਸਿੰਘ ਕਹਿ ਰਹੇ ਹਨ।

ਸਾਡਾ ਜੀ ਨਹੀਂ ਲੱਗਣਾ, ਮਾਂ! ਛੇਤੀ ਆਉਣਾ
ਨਹੀਂ ਤਾਂ ਰੁੱਸ ਪਊ ਫ਼ਤਹਿ ਸਿੰਘ ਤੇਰਾ ਜੀ-ਪਰਚਾਉਣਾ
ਮਿੰਨਤਾਂ ਕਰ ਕਰ ਅੰਮੀਏਂ, ਫਿਰ ਪਊ ਮਨਾਉਣਾ
ਤੇਰੇ ਬਾਝੋਂ ਲੋਰੀਆਂ ਦੇ ਕਿਨ੍ਹੇ ਸੁਆਉਣਾ
ਤੇਰੀ ਗੋਦੀ ਬਾਝ ਨਾ ਸੱਚਖੰਡ ਵੀ ਭਾਉਣਾ
ਮਾਂਵਾਂ ਬਾਝੋਂ ਲੱਗਦਾ, ਮਾਂ! ਸੁਰਗ ਡਰਾਉਣਾ
ਸੁਣ ਕੇ ਮੂਰਤ ਪਿਆਰ ਦੀ ਉੱਠੀ ਬਲ ਲਾ ਕੇ (ਮਾਤਾ ਗੁਜਰੀ)
ਵਿਚ ਦਲ੍ਹੀਜ਼ਾਂ ਜਾ ਖਲੀ ਬਾਹੀ ਹੱਥ ਪਾ ਕੇ
ਰੁਕ ਗਈ ਮਮਤਾ ਤੜਪਦੀ ਬੁੱਲ੍ਹਾਂ ਤਕ ਆ ਕੇ
ਪੀ ਲਏ ਹੰਝੂ ਅੰਦਰੇ ਉਸ ਡੀਕਾਂ ਲਾ ਕੇ
ਦੇ ਦੇ ਦਾਬੂ ਸਬਰ ਦੇ ਰੱਖ ਦਰਦ ਦਬਾ ਕੇ
ਭਾਣਾ ਮੰਨ ਅਕਾਲ ਦਾ ਬੋਲੀ ਮੁਸਕਾ ਕੇ

ਤੇ ਕਹਿੰਦੀ ਕੀ ਹੈ?

ਚੱਲੋ ਮੇਰੇ ਹੀਰਿਓ! ਮੈਂ ਮਗਰੇ ਆਵਾਂ
ਪੁੱਤਾਂ ਪਿੱਛੋਂ ਜਿਉਂਦੀਆਂ ਕਦ ਸੁਣੀਆਂ ਮਾਂਵਾਂ
ਪੁੱਤਰਾਂ ਉਦਾਲੇ 'ਰਾਮਕਾਰ' ਮਾਂਵਾਂ ਦੀਆਂ ਬਾਹਵਾਂ
ਮਾਂ ਪੁੱਤਰਾਂ ਦੀ ਸਾਂਝ ਜਿਉਂ, ਚਾਨਣ ਪਰਛਾਂਵਾਂ

ਜਿਧਰ ਉਡਦੇ ਹੰਸ ਓਧਰੇ ਜਾਂਦੀਆਂ ਛਾਂਵਾਂ
ਤੇਰ ਘਰ ਦੀਆਂ ਰੌਣਕਾਂ ਮੈਂ ਸੁਰਗ ਵਸਾਵਾਂ

ਮਾਂ ਗੁਜਰੀ! ਬਹੁਤ ਵੱਡੀ ਸੱਟ ਹੈ, ਜਰ ਲਵੇਂਗੀ?

ਹਾਂ, ਜਰ ਲਵਾਂਗੀ। ਕਿਉਂਕਿ ਮੈਂ ਜਰਨਾ ਜਾਣਦੀ ਹਾਂ।

ਜਰ ਲਾਂਗੀ ਮੈਂ ਚਾਨਣੋ! ਮੇਰਾ ਵੱਡਾ ਜੇਰਾ
ਪੀੜਾਂ ਸਾਂਭਣ ਵਾਸਤੇ ਦਿਲ ਥਾਂਉਂ ਬਥੇਰਾ
ਪਤੀ ਤੋਰਿਆ—ਪੜ੍ਹਦਿਆਂ—'ਵਾਹ, ਭਾਣਾ ਤੇਰਾ'
ਕਿਹੜਾ ਸੱਲ ਨਹੀਂ ਜਿਗਰ ਵਿੱਚ ਲਾ ਬੈਠਾ ਡੇਰਾ

ਪਰ ਲਾਲ! ਮੈਂ ਆਸ਼ਾਵਾਦੀ ਹਾਂ, ਨਿਰਾਸ਼ਾਵਾਦੀ ਨਹੀਂ। ਮੈਨੂੰ ਯਕੀਨ ਹੈ ਕਿ :

ਜਦ ਜਦ ਰਾਤਾਂ ਕਾਲੀਆਂ ਆ ਪਾਵਣ ਘੇਰਾ
ਸਦਾ ਓਹਨਾਂ 'ਚੋਂ ਜਨਮਦਾ, ਚੰਨ, ਸੋਨ-ਸਵੇਰਾ

ਪਰ ਤੁਸੀਂ ਕਿਉਂ ਰੁਕਦੇ ਓ?

ਜਾਓ ਮੇਰੇ ਬਚੜਿਓ! ਕਿਉਂ ਕਰਦੇ ਦੇਰੀ
ਮਰਦਾਂ ਦੀ ਨਿੱਤ ਹੋਵੰਦੀ, ਪੁੱਤ! ਵਾਟ ਲੰਮੇਰੀ
ਰੁਕਣ ਨਾ ਪਾਂਧੀ ਸੱਚ ਦੇ ਤੱਕ ਮੀਂਹ ਹਨ੍ਹੇਰੀ
ਵਧਣ ਤੂਫ਼ਾਨਾਂ ਵਿੱਚ ਵੀ ਉਹ ਨਾਲ ਦਲੇਰੀ
ਚਰਨ ਚੁੰਮਦੀਆਂ ਮੰਜ਼ਲਾਂ ਓੜਕ ਦੀ ਵੇਰੀ
ਸ਼ਗਨ ਮਨਾਵੇ ਮੌਤ ਵੀ ਮਰਦਾਂ ਦੀ ਚੇਰੀ

ਇਨਸਾਨ ਦਾ ਸੁਭਾਉ ਹੈ, ਇਹ ਡਾਢੇ ਦੁੱਖ ਵਿੱਚ ਹੋਵੇ, ਜਾਂ ਸੁੱਖ ਵਿੱਚ ਹੋਵੇ, ਦੋਹਾਂ ਹਾਲਤਾਂ ਵਿੱਚ ਇਸ ਨੂੰ ਵਿਛੜੇ ਯਾਦ ਆ ਜਾਂਦੇ ਹਨ। ਪੋਤਰਿਆਂ ਨੂੰ ਵਿਦਿਆ ਕਰਨ ਲੱਗਿਆਂ ਮਾਤਾ ਜੀ ਨੂੰ ਪੋਤਰਿਆਂ ਦੀ ਮਾਂ ਯਾਦ ਆ ਗਈ।

ਛੇ-ਕੁ ਸਾਲ ਦੀ ਭੋਲੀ-ਭਾਲੀ ਕੰਨਿਆ ਜੀਤੋ ਜੀ ਨੋਂਹ ਬਣ ਕੇ ਮਾਤਾ ਗੁਜਰੀ ਜੀ ਦੀ ਗੋਦ ਵਿੱਚ ਆ ਗਈ। ਮਾਤਾ ਜੀ ਨੇ ਉਸ ਨੂੰ ਧੀਆਂ ਵਾਂਗ ਪਾਲਿਆ। ਉਹਨਾਂ ਦਾ ਪਿਆਰ ਮਾਂਵਾਂ ਧੀਆਂ ਵਰਗਾ ਸੀ। ਮਾਤਾ ਗੁਜਰੀ ਜੀ ਨੋਂਹ ਨੂੰ ਆਵਾਜ਼ ਦੇ ਰਹੇ ਹਨ, 'ਮੇਰੀ ਜੀਤੋ ਰਾਣੀ! ਤੇਰੇ ਪੁੱਤਰ ਜੰਞ ਚੜ੍ਹਨ ਲੱਗੇ ਹਨ, ਨਿਰੰਕਾਰ ਕੋਲੋਂ ਦੋ ਘੜੀਆਂ ਮੰਗਵੀਆਂ ਲੈ ਕੇ ਆ ਜਾਹ, ਤੇ ਪੁੱਤਰਾਂ ਦੇ ਅੰਤਮ ਸ਼ਗਨ ਮਨਾ ਲੈ।

ਆ ਜਾ ਜੀਤੋ ਰਾਣੀਏ! ਲੈ ਮਿੰਟ ਉਧਾਰੇ
ਤੱਕ ਲੈ ਮੇਰੀ ਬੱਚੀਏ! ਚੰਨ ਚੜ੍ਹਦੇ ਖਾਰੇ
ਸੇਹਰੇ ਕਿੰਨੇ ਲੱਗਦੇ ਇਸ ਉਮਰ ਪਿਆਰੇ
ਟੁੱਟਣਗੇ ਅੱਜ ਅੰਬਰੋਂ ਦੋ ਰੌਸ਼ਨ ਤਾਰੇ
ਚਾਨਣ ਚਾਨਣ ਹੋਣਗੇ, ਬ੍ਰਹਿਮੰਡ ਅੰਧਿਆਰੇ
ਤੱਕ ਕੇ ਫ਼ਿੱਕੇ ਪੈਣਗੇ ਚੰਦ ਸੂਰਜ ਸਾਰੇ

ਅੰਬਰ 'ਤੇ ਤਾਰਾ ਟੁੱਟਦਾ ਹੈ। ਉਹ ਆਪਣੀ ਹਸਤੀ ਮਿਟਾ ਜਾਂਦਾ ਹੈ, ਪਰ ਹਨ੍ਹੇਰੇ ਅੰਬਰਾਂ ਨੂੰ ਰੌਸ਼ਨੀ ਦੇ ਜਾਂਦਾ ਹੈ।

ਸਰ ਇਕਬਾਲ ਕਹਿੰਦਾ ਹੈ :

ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਕੀ ਹਯਾਤ ਹੈ।

ਸਾਹਿਬਜ਼ਾਦੇ ਸ਼ਹੀਦ ਹੋ ਗਏ, ਪਰ ਆਪਣੀ ਕੌਮ ਨੂੰ ਅਮਰ ਜੀਵਨ ਬਖ਼ਸ਼ ਗਏ।

ਗਿਆਨੀ ਗਿਆਨ ਸਿੰਘ ਲਿਖਦਾ ਹੈ, ਜਦ ਅਗਲੇ ਦਿਨ ਵੀ ਸਾਹਿਬਜ਼ਾਦੇ ਧਰਮੋਂ ਨਾ ਡੋਲੇ, ਤਾਂ ਦੋਹਾਂ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਉਹਦੇ ਸ਼ਬਦਾਂ ਵਿੱਚ ਸੁਣੋ :

'ਓੜਕ ਸੂਬੇ ਦੁਸ਼ਟ ਸੁਨਾਈ।
ਮਾਰੋ ਗਰਦਨ ਇਨੇ ਇਥਾਂਈ।
ਸ਼ਾਸ਼ਲ ਬੇਗ ਅਰ ਬਾਛਲ ਬੇਗ।
ਉਭੈ ਜਲਾਦਨ ਖਿਚ ਕੈ ਤੇਗ।
ਤਿਸ ਹੀ ਠੌਰ ਖਰਿਓਂ ਕੇ ਸੀਸ।
ਤੁਰਤ ਉਤਾਰੇ ਦੁਸ਼ਟੈਂ ਰੀਸ।"

ਗਿਆਨੀ ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਇਉਂ ਲਿਖਦਾ ਹੈ :

ਸੁਨ ਨਵਾਬ ਯੋਂ ਸੁਖਨ ਉਚਾਰੇ।
ਹੈਂ ਏ ਲਰਕੇ 'ਜ਼ਿਬਹ' ਕਰਨੇ ਵਾਰੇ।.........
ਹੁਤੋ ਉਹਾਂ ਥੋ ਛੁਰਾ ਇਕ ਵਾਰੋ।
ਦੈ ਗੋਡੇ ਹੇਠ ਕਰ 'ਜ਼ਿਬਹ' ਡਾਰੋ।
ਤੜਫ ਤੜਫ ਗਈ ਜਿੰਦ ਉਡਾਏ।
ਇਮ ਸ਼ੀਰਖ਼ੋਰ ਦੁਇ ਗਏ ਕਤਲਾਇ।"

ਸਾਹਿਬਜ਼ਾਦੇ ਕਿਸ ਢੰਗ ਨਾਲ ਸ਼ਹੀਦ ਕੀਤੇ ਗਏ, ਇਸ ਬਾਰੇ ਆਪਾਂ ਕਿਸੇ ਹੋਰ ਲੈਕਚਰ ਵਿੱਚ ਵਿਚਾਰ ਕਰਾਂਗੇ। ਅੱਜ ਆਪਾਂ ਕੇਵਲ ਮਾਤਾ ਗੁਜਰੀ ਜੀ ਬਾਰੇ ਵਿਚਾਰ ਕਰ ਰਹੇ ਹਾਂ। ਅਜਿਹੇ ਸਮੇਂ ਵੀ ਜੋ ਸ਼ਖ਼ਸੀਅਤ ਅਡੋਲ ਰਹੀ ਹੈ, ਉਹਦੇ ਵਰਗਾ 'ਮਹਾਨ' ਸੰਸਾਰ ਵਿੱਚ ਹੋਰ ਕੌਣ ਹੋ ਸਕਦਾ ਹੈ?

ਖ਼ਬਰ ਪਹੁੰਚੀ, "ਮਾਤਾ ਜੀ! ਤੇਰੇ ਛੋਟੇ-ਛੋਟੇ ਲਾਲ ਬਹੁਤ ਵੱਡਾ ਕਾਰਨਾਮਾ ਕਰ ਗਏ ਹਨ।" ਕਵੀ ਸੈਨਾਪਤੀ ਦੇ ਸ਼ਬਦਾਂ ਵਿੱਚ :

ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।
ਧਰਮ ਰਾਖ ਕਲ ਮੋ ਗਏ, ਦਾਦੇ ਸੋਂ ਜੱਸ ਲੀਨ।

ਮਾਤਾ ਜੀ ਨੇ ਦੋਵੇਂ ਹੱਥ ਜੋੜ ਕੇ ਪ੍ਰਭੂ ਦਾ ਧੰਨਵਾਦ ਕੀਤਾ ਤੇ ਜੋਤ ਵਿੱਚ ਜੋਤ ਸਮਾ ਗਏ।

"ਜਿਉ ਜਲ ਮਹਿ ਜਲੁ ਆਇ ਖਟਾਨਾ।
ਤਿਉ ਜੋਤੀ ਸੰਗਿ ਜੋਤਿ ਸਮਾਨਾ।"

ਸਭ ਮਾਈ ਭਾਈ ਮਿਲ ਕੇ ਕਹੋ, ਧੰਨ ਧੰਨ ਮਾਤਾ ਗੁਜਰੀ ਜੀਓ।

---

## ਸੋਹਣ ਸਿੰਘ 'ਸੀਤਲ' (ਰਚਿਤ)

**ਨਾਵਲ :** ੧. ਸਿੰਘ ਬੁਕੇ (ਇਤਿਹਾਸਕ) ੨. ਜੁੱਗ ਬਦਲ ਗਿਆ, ੩. ਜਵਾਲਾ ਮੁਖੀ, ੪. ਸੁੰਵਾ ਆਹਲਣਾ, ੫. ਈਚੋਗਿਲ ਨਹਿਰ ਤਕ, ੬. ਮੁੱਲ ਦਾ ਮਾਸ, ੭. ਪਤਵੰਤੇ ਕਾਤਲ, ੮. ਅੰਨ੍ਹੀ ਸੁੰਦਰਤਾ, ੯. ਵਿਜੋਗਣ, ੧੦. ਦੀਵੇ ਦੀ ਲੋ, ੧੧. ਜੰਗ ਜਾਂ ਅਮਨ, ੧੨. ਧਰਤੀ ਦੀ ਬੇਟੀ, ੧੩. ਪ੍ਰੀਤ ਤੇ ਪੈਸਾ, ੧੪. ਕਾਲੇ ਪਰਛਾਂਵੇਂ, ੧੫. ਤੂਤਾਂ ਵਾਲਾ ਖੂਹ, ੧੬. ਧਰਤੀ ਦੇ ਦੇਵਤੇ, ੧੭. ਬਦਲਾ, ੧੮. ਮਹਾਰਾਣੀ ਜਿੰਦਾਂ, ੨੦. ਮਹਾਰਾਜਾ ਦਲੀਪ ਸਿੰਘ

**ਕਹਾਣੀਆਂ :** ੨੧. ਕਦਰਾਂ ਬਦਲ ਗਈਆਂ

**ਦੋ ਇਕਾਂਗੀ :** ੨੨. ਸੰਤ ਲਾਧੋ ਰੇ ਤੇ ਲੋਕ ਸੇਵਕ

**ਬਾਲ ਸਾਹਿਤ :** ੨੩. ਬਾਬਾ ਨਾਨਕ, ੨੪. ਧਰਮ ਦਾ ਰਾਖਾ, ਗੁਰੂ ਤੇਗ਼ ਬਹਾਦਰ, ੨੫. ਸਿੱਖ ਸ਼ਹੀਦ ਤੇ ਯੋਧੇ, ੨੬. ਗੁਰਬਾਣੀ ਵਿਚਾਰ

**ਇਤਿਹਾਸ :** ੨੭. ਸੰਖੇਪ ਜੀਵਨੀ ਗੁਰੂ ਨਾਨਕ ਦੇਵ ਜੀ, ੨੮. ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ, ੨੯. ਮਨੁੱਖਤਾ ਦੇ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ਼ ਬਹਾਦਰ ਜੀ, ੩੦. ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ਼ ਬਹਾਦਰ ਜੀ, ੩੧. ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ, ੩੨. ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ ਜੀ, ੩੩. ਬੰਦਾ ਸਿੰਘ ਸ਼ਹੀਦ, ੩੪. ਸਿੱਖ ਰਾਜ ਕਿਵੇਂ ਬਣਿਆ, ੩੫. ਸਿੱਖ ਮਿਸਲਾਂ ਤੇ ਸਰਦਾਰ ਘਰਾਣੇ, ੩੬. ਸਿੱਖ ਰਾਜ ਤੇ ਸ਼ੇਰੇ ਪੰਜਾਬ, ੩੭. ਸਿੱਖ ਰਾਜ ਕਿਵੇਂ ਗਿਆ, ੩੮. ਦੁਖੀਏ ਮਾਂ ਪੁੱਤ, ੩੯. ਗੁਰ ਇਤਿਹਾਸ ਦਸ ਪਾਤਸ਼ਾਹੀਆਂ, ੪੦. ਪੰਜਾਬ ਦਾ ਉਜਾੜਾ।

੪੧. ਸੀਤਲ ਕਿਰਣਾਂ, ੪੨. ਸੀਤਲ ਸੁਨੇਹੇ, ੪੩. ਸੀਤਲ ਹੰਝੂ, ੪੪. ਸੀਤਲ ਹੁਲਾਰੇ, ੪੫. ਸੀਤਲ ਤਰੰਗਾਂ, ੪੬. ਸੀਤਲ ਪ੍ਰਸੰਗ, ੪੭. ਸੀਤਲ ਪ੍ਰਕਾਸ਼, ੪੮. ਸੀਤਲ ਤਰਾਨੇ, ੪੯. ਸੀਤਲ ਵਾਰਾਂ, ੫੦. ਸੀਤਲ ਤਾਂਘਾਂ, ੫੧. ਸੀਤਲ ਵਲਵਲੇ, ੫੨. ਸੀਤਲ ਚੰਗਿਆੜੇ, ੫੩. ਸੀਤਲ ਚਮਕਾਂ, ੫੪. ਸੀਤਲ ਰਮਜ਼ਾਂ, ੫੫. ਸੀਤਲ ਉਮੰਗਾਂ, ੫੬. ਸੀਤਲ ਅੰਗਿਆਰੇ, ੫੭. ਸੀਤਲ ਮੁਨਾਰੇ, ੫੮. ਸੀਤਲ ਸੁਗਾਤਾਂ।

**ਕਵਿਤਾ :** ੫੯. ਵਹਿੰਦੇ ਹੰਝੂ, ੬੦. ਸੱਜਰੇ ਹੰਝੂ, ੬੧. ਦਿਲ ਦਰਿਆ।

**ਗੀਤ :** ੬੨. ਮੇਰੇ ਗੀਤ, ੬੩. ਮੇਰੀ ਕਵਿਤਾ ਮੇਰੇ ਗੀਤ।

**ਮੇਰੀਆਂ ਢਾਡੀ ਵਾਰਾਂ :** ਪਹਿਲਾ ਭਾਗ, ਦੂਜਾ ਭਾਗ,
ਤੀਜਾ ਭਾਗ, ਚੌਥਾ ਭਾਗ।

